# ਭਗਤ ਨਾਮਦੇਵ

## ਜੀਵਨ ਤੇ ਵਿਚਾਰ

ਬਲਕਾਰ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਪ੍ਰਾਰੰਭ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਂ ਤੋਂ ਬਿਨਾਂ ਬਹੁਤ ਸਾਰੇ ਭਗਤਾਂ, ਸੂਫ਼ੀਆਂ, ਸੰਤਾਂ, ਭੱਟਾਂ ਅਤੇ ਮਹਾਂਪੁਰਸ਼ਾਂ ਦੀ ਬਾਣੀ ਵੀ ਸ਼ਾਮਲ ਹੈ । ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਜੀ ਭਾਰਤੀ ਧਰਮ-ਚਿੰਤਨ ਅਤੇ ਧਰਮ ਸਾਧਨਾਂ ਦੀ ਸਹੀ ਪ੍ਰਤੀਨਿਧਤਾ ਕਰਦੇ ਹਨ । ਭਗਤ ਨਾਮਦੇਵ ਜੀ ਇਨ੍ਹਾਂ ਸੰਤਾਂ ਭਗਤਾਂ ਵਿਚੋਂ ਇਕ ਹਨ । ਭਗਤ ਜੀ ਭਾਵੇਂ ਮਹਾਂਰਾਸ਼ਟਰ ਨਾਲ ਸੰਬੰਧਤ ਹਨ ਪਰੰਤੂ ਉਨ੍ਹਾਂ ਦੀ ਸਿੱਖਿਆ ਨੇ ਉਨ੍ਹਾਂ ਨੂੰ ਸਰਬ ਸਾਂਝਾ ਬਣਾ ਦਿੱਤਾ । ਅਜਿਹੇ ਮਹਾਂਪੁਰਸ਼ ਬਾਰੇ ਜਿੰਨਾਂ ਵੀ ਲਿਖਿਆ ਜਾਵੇ ਥੋੜ੍ਹਾ ਹੈ ।

ਮੈਨੂੰ ਖੁਸ਼ੀ ਹੈ ਕਿ ਸ. ਬਲਕਾਰ ਸਿੰਘ ਨੇ ਨਾਮਦੇਵ ਜੀ ਬਾਰੇ ਪੁਸਤਕ ਤਿਆਰ ਕੀਤੀ ਹੈ । ਬੱਚਿਆਂ ਨੂੰ ਆਪਣੇ ਸਭਿਆਚਾਰ, ਆਪਣੇ ਬਜ਼ੁਰਗਾਂ ਬਾਰੇ ਜਾਣਨ ਦੀ ਬੜੀ ਲੋੜ ਹੈ । ਮੈਨੂੰ ਆਸ ਹੈ ਕਿ ਇਹ ਪੁਸਤਕ ਇਸ ਲੋੜ ਨੂੰ ਪੂਰਿਆਂ ਕਰੇਗੀ । ਮੈਂ ਆਸ ਪ੍ਰਗਟ ਕਰਦਾ ਹਾਂ ਕਿ ਵਿਭਾਗ ਇਸ ਸੇਧ ਵਿਚ ਹੋਰ ਵੀ ਕੰਮ ਕਰੇਗਾ ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ

ਭਗਤ ਸਿੰਘ,
ਵਾਈਸ-ਚਾਂਸਲਰ

# ਭੂਮਿਕਾ

ਭਗਤ ਨਾਮਦੇਵ ਜੀ ਬਾਰੇ ਵਿਭਾਗ ਵਲੋਂ ਛਾਪੀ ਜਾ ਰਹੀ ਇਹ ਤੀਜੀ ਪੁਸਤਕ ਹੈ। ਪਹਿਲੀ ਪੁਸਤਕ, ਡਾ. ਪ੍ਰਭਾਕਰ ਮਾਚਵੇ ਵਲੋਂ ਨਾਮਦੇਵ ਜੀ ਬਾਰੇ ਲਿਖੀ ਹੋਈ ਪੁਸਤਕ ਦਾ ਪੰਜਾਬੀ ਅਨੁਵਾਦ ਹੈ। ਇਸ ਪੁਸਤਕ ਨੂੰ ਵਿਭਾਗ ਵਲੋਂ 1969 ਈ. ਵਿਚ ਛਾਪਿਆ ਗਿਆ। ਦੂਸਰੀ ਪੁਸਤਕ 1978 ਈ. ਵਿਚ ਛਾਪੀ ਗਈ। ਇਸ ਦੇ ਲੇਖਕ ਭਾਈ ਜੋਧ ਸਿੰਘ ਜੀ ਹਨ ਅਤੇ ਇਸ ਪੁਸਤਕ ਵਿਚ ਭਗਤ ਨਾਮਦੇਵ ਜੀ ਤੋਂ ਬਿਨਾਂ ਹੋਰ ਭਗਤਾਂ ਦਾ ਜੀਵਨ ਅਤੇ ਰਚਨਾਂ ਵੀ ਸ਼ਾਮਲ ਹੈ। ਇਸ ਸੰਦਰਭ ਵਿਚ ਹਥਲੀ ਪੁਸਤਕ ਪਹਿਲੀਆਂ ਦੋਹਾਂ ਪੁਸਤਕਾਂ ਨਾਲੋਂ ਭਿੰਨ ਪ੍ਰਕਾਰ ਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦਾ ਆਦਰਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਬਾਣੀ ਦਾ ਉਚੇਚੇ ਤੌਰ ਤੇ ਅਧਿਐਨ ਕਰਦਿਆਂ, ਗੁਰੂ-ਕਵੀਆਂ ਅਤੇ ਭਗਤ-ਕਵੀਆਂ ਸੰਬੰਧੀ ਸਾਹਿਤ ਪੈਦਾ ਕਰਨਾ ਹੈ। ਵਿਭਾਗ ਵਲੋਂ ਇਸ ਪੱਖੋਂ ਕਾਫ਼ੀ ਪੁਸਤਕਾਂ ਛਾਪੀਆਂ ਜਾ ਚੁੱਕੀਆਂ ਹਨ ਪਰੰਤੂ ਹੁਣ ਤੱਕ ਛਪੀਆਂ ਪੁਸਤਕਾਂ ਵਿਚ ਬੱਚਿਆਂ ਵਾਸਤੇ ਵਿਭਾਗ ਵਲੋਂ ਕੋਈ ਪੁਸਤਕ ਨਹੀਂ ਛਾਪੀ ਗਈ। ਸੁਰਗਵਾਸੀ ਡਾ. ਤਾਰਨ ਸਿੰਘ ਜੀ ਇਸ ਘਾਟ ਨੂੰ ਬਹੁਤ ਮਹਿਸੂਸ ਕਰਦੇ ਸਨ। ਉਨ੍ਹਾਂ ਨੇ ਬਾਲ-ਸਾਹਿਤ ਲੜੀ ਵਿਚ ਪੁਸਤਕਾਂ ਲਿਖਣ ਦੀ ਯੋਜਨਾਂ ਬਣਾਕੇ ਪਹਿਲੀ ਪੁਸਤਕ ਤਿਆਰ ਕਰਨ ਦੀ ਜ਼ੁੰਮੇਵਾਰੀ ਮੈਨੂੰ ਸੌਂਪੀ ਸੀ। ਇਸ ਤਰ੍ਹਾਂ ਵਿਭਾਗ ਵਲੋਂ ਬਾਲ-ਸਾਹਿਤ ਲੜੀ ਵਿਚ ਛਾਪੀ ਜਾ ਰਹੀ, ਇਹ ਪਹਿਲੀ ਪੁਸਤਕ ਹੈ।

ਪੁਸਤਕ ਦੀ ਵਿਸ਼ਾ-ਵੰਡ ਕਰਨ ਲੱਗਿਆਂ ਇਹ ਧਿਆਨ ਵਿਚ ਰਖਿਆ ਗਿਆ ਹੈ ਕਿ

ਬੱਚੇ ਦੇ ਵੱਡਾ ਹੋਣ ਵਾਂਗ ਹੀ ਕਾਂਡ-ਵੰਡ ਕੀਤੀ ਜਾਵੇ। ਏਸੇ ਲਈ ਪੁਸਤਕ ਨੂੰ ਨਾਮਦੇਵ ਜੀ ਦੇ "ਬਾਲਪਨ" ਤੋਂ ਆਰੰਭ ਕੀਤਾ ਗਿਆ ਹੈ। ਪੁਸਤਕ ਦਾ ਅਗਲਾ ਕਾਂਡ ਬੱਚੇ ਅੰਦਰ ਪੈਦਾ ਹੋ ਰਹੀ ਉਤਸੁਕਤਾ ਨਾਲ ਸੰਬੰਧਤ ਹੈ। ਕਿਹੜੇ ਪ੍ਰਸ਼ਨ ਬੱਚੇ ਦੇ ਮਨ ਵਿਚ ਪੈਦਾ ਹੁੰਦੇ ਹਨ ਅਤੇ ਇਨ੍ਹਾਂ ਦਾ ਉੱਤਰ ਕੀ ਹੈ? ਇਸ ਨਾਲ ਸੰਬੰਧਤ ਕਾਂਡ ਨੂੰ "ਜਿਗਿਆਸਾ" ਆਖਿਆ ਗਿਆ ਹੈ। ਬੱਚਾ ਯੁੱਗ ਦੀ ਤੇਜ਼ ਰਫ਼ਤਾਰੀ ਦਾ ਸ਼ਿਕਾਰ ਹੋ ਰਿਹਾ ਹੈ ਅਤੇ ਅਜਿਹੇ ਸਮੇਂ ਬੱਚੇ ਨੂੰ ਉਸਦੀ ਵਿਰਾਸਤ ਪ੍ਰਤੀ ਚੇਤੰਨ ਕਰਨਾ ਜ਼ਰੂਰੀ ਹੈ। ਬੱਚੇ ਨੂੰ ਬਾਪ ਦਾਦੇ ਨਾਲ ਜੋੜੀ ਰਖਣ ਦੇ ਯਤਨ ਅਧੀਨ ਪੁਸਤਕ ਦਾ ਦੂਜਾ ਭਾਗ ਲਿਖਿਆ ਗਿਆ ਹੈ ਅਤੇ ਇਸ ਦਾ ਨਾਮ "ਵਿਰਾਸਤ" ਰਖਿਆ ਹੈ। ਇਸ ਭਾਗ ਵਿਚ ਉਨ੍ਹਾਂ ਸਾਰੇ ਪਾਤਰਾਂ ਨਾਲ ਜਾਣ ਪਛਾਣ ਕਰਾਈ ਗਈ ਹੈ, ਜਿਨ੍ਹਾਂ ਬਾਰੇ ਬੱਚੇ ਰੋਜ਼ਾਨਾ ਜੀਵਨ ਵਿਚ ਸੁਣਦੇ ਰਹਿੰਦੇ ਹਨ, ਜਿਵੇਂ ਰਾਮ, ਕ੍ਰਿਸ਼ਨ, ਪ੍ਰਹਿਲਾਦ ਆਦਿ। ਪੁਸਤਕ ਦੇ ਤੀਜੇ ਭਾਗ ਵਿਚ ਭਗਤ ਨਾਮਦੇਵ ਜੀ ਦੀ ਬਾਣੀ ਵਿਚੋਂ ਮੋਟੇ ਮੋਟੇ ਸਿਧਾਂਤਾ ਨੂੰ ਲੈ ਕੇ ਸਰਲ ਢੰਗ ਨਾਲ ਪ੍ਰਗਟਾਣ ਦਾ ਯਤਨ ਕੀਤਾ ਗਿਆ ਹੈ। ਇਨ੍ਹਾਂ ਸਿਧਾਂਤਾਂ ਵਿਚ ਪਰਮਾਤਮਾ, ਗੁਰੂ ਨਾਮ ਸਿਮਰਨ ਆਦਿ ਵਰਗੇ ਮੁਸ਼ਕਲ ਸਿਧਾਂਤ ਸ਼ਾਮਲ ਹਨ। ਇਨ੍ਹਾਂ ਨੂੰ ਸਮਝਣਾ ਔਖਾ ਜ਼ਰੂਰ ਹੈ ਪਰੰਤੂ ਇਨ੍ਹਾਂ ਦੀ ਜਾਣਕਾਰੀ ਪ੍ਰਾਪਤ ਕੀਤੇ ਬਿਨਾਂ ਕਿਸੇ ਵੀ ਧਾਰਮਿਕ ਚਿੰਤਨ ਦੇ ਸੰਦੇਸ਼ ਨੂੰ ਸਮਝਣਾ ਕਠਨ ਹੈ। ਲਿਖਦੇ ਸਮੇਂ ਇਸ ਸੰਦਰਭ ਨੂੰ ਧਿਆਨ ਵਿਚ ਰਖਿਆ ਗਿਆ ਹੈ।

ਹਥਲੀ ਪੁਸਤਕ ਵਿਦਿਆਰਥੀਆਂ ਦੀ ਉਤਸੁਕਤਾ ਨੂੰ ਸਮਝਣ ਅਤੇ ਤ੍ਰਿਪਤਾਣ ਦੇ ਯਤਨ ਵਿਚੋਂ ਪੈਦਾ ਹੋਈ ਹੈ। ਇਸ ਯਤਨ ਦਾ ਪਾਠਕਾਂ ਵਲੋਂ ਹੁੰਗਾਰਾ ਕੀ ਆਉਂਦਾ ਹੈ? ਇਸ ਤੇ ਬਹੁਤ ਕੁਝ ਨਿਰਭਰ ਕਰਦਾ ਹੈ। ਕਿਉਂਕਿ ਹੁੰਗਾਰੇ ਨੂੰ ਵੇਖ ਕੇ ਹੀ ਬਾਕੀ ਬਾਣੀਕਾਰਾਂ ਬਾਰੇ ਬਾਲ-ਸਾਹਿਤ ਲੜੀ ਵਿਚ ਲਿਖਿਆ ਜਾਣਾ ਹੈ।

ਇਹ ਪੁਸਤਕ ਡਾ. ਤਾਰਨ ਸਿੰਘ ਜੀ ਦੀ ਯਾਦ ਨੂੰ ਸਮਰਪਤ ਹੈ। ਡਾ. ਅਵਤਾਰ ਸਿੰਘ, ਮੁੱਖੀ ਅਤੇ ਪ੍ਰੋਫ਼ੈਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵਲੋਂ ਇਸ ਪੁਸਤਕ ਦੀ ਛਪਾਈ ਲਈ ਮਿਲੇ ਉਸਾਰੂ ਸਹਿਯੋਗ ਲਈ ਧੰਨਵਾਦੀ ਹਾਂ।

ਗੁਰੂ ਗ੍ਰੰਥ ਸਾਹਿਬ ਧਰਮ ਅਧਿਐਨ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਬਲਕਾਰ ਸਿੰਘ

# ਤਤਕਰਾ

1.

# ਬਾਲਪਨ

ਭਾਰਤ ਦੇ ਇਕ ਪ੍ਰਾਂਤ ਦਾ ਨਾਮ ਮਹਾਂਰਾਸ਼ਟਰ ਹੈ। ਇਸ ਪ੍ਰਾਂਤ ਦੀ ਰਾਜਧਾਨੀ ਇਸ ਵੇਲੇ ਬੰਬਈ ਹੈ। ਇਸ ਪ੍ਰਾਂਤ ਦੇ ਇਕ ਮਹਾਂ ਪੁਰਖ ਹੋਏ ਹਨ ਭਗਤ ਨਾਮਦੇਵ ਜੀ। ਭਗਤ ਨਾਮਦੇਵ ਜੀ ਨੇ ਜਿਹੜੀ ਸਿੱਖਿਆ ਦਾ ਪ੍ਰਚਾਰ ਕੀਤਾ, ਉਹ ਲਿਖੀ ਹੋਈ ਮਿਲਦੀ ਹੈ। ਉਨ੍ਹਾਂ ਦੀ ਬਹੁਤੀ ਸਿੱਖਿਆ ਮਰਾਠੀ ਭਾਸ਼ਾ ਵਿਚ ਲਿਖੀ ਮਿਲਦੀ ਹੈ। ਮਰਾਠੀ ਮਹਾਂ ਰਾਸ਼ਟਰ ਦੀ ਭਾਸ਼ਾ ਹੈ ਜਿਵੇਂ ਪੰਜਾਬ ਦੀ ਭਾਸ਼ਾ ਪੰਜਾਬੀ ਹੈ। ਆਪ ਜੀ ਦੀ ਥੋੜ੍ਹੀ ਜਿਹੀ ਬਾਣੀ, ਸਾਧ ਭਾਸ਼ਾ ਵਿਚ ਵੀ ਪ੍ਰਾਪਤ ਹੈ। ਸਾਧ ਭਾਸ਼ਾ ਉਹ ਭਾਸ਼ਾ ਸੀ ਜਿਹੜੀ ਨਾਮਦੇਵ ਜੀ ਦੇ ਸਮੇਂ ਸਾਰੇ ਭਾਰਤ ਵਿਚ ਸਮਝੀ ਜਾਂਦੀ ਸੀ। ਜਿਹੜੀ ਬਾਣੀ ਨਾਮਦੇਵ ਜੀ ਨੇ ਸਾਧ ਭਾਸ਼ਾ ਵਿਚ ਲਿਖੀ ਹੈ, ਉਸ ਦਾ ਕੁਝ ਭਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਸ਼ਾਮਲ ਹੈ। ਇਸ ਤਰ੍ਹਾਂ ਭਗਤ ਨਾਮਦੇਵ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹਿੱਸਾ ਹੈ। ਜਿਥੇ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ ਅਤੇ ਪਾਠ ਹੁੰਦਾ ਹੈ ਉਥੇ ਨਾਮਦੇਵ ਜੀ ਦੀ ਬਾਣੀ ਵੀ ਨਾਲ ਪੜ੍ਹੀ ਜਾਂਦੀ ਹੈ। ਇਸ ਪੱਖੋਂ ਨਾਮਦੇਵ ਜੀ ਦਾ ਪੰਜਾਬ ਨਾਲ ਅਤੇ ਪੰਜਾਬੀਆਂ ਨਾਲ ਬੜਾ ਨੇੜੇ ਦਾ ਸੰਬੰਧ ਹੈ।

( 1 )

ਨਾਮਦੇਵ ਜੀ ਦਾ ਜਨਮ ਅੱਜ ਤੋਂ ਕੋਈ ਸੱਤ ਸੌ ਸਾਲ ਪਹਿਲਾਂ 1270 ਈ. ਵਿਚ ਮਹਾ-ਰਾਸ਼ਟਰ ਦੇ ਇਕ ਪਿੰਡ ਨਰਸੀਬਾਮਨੀ ਵਿਚ ਹੋਇਆ। ਇਹ ਪਿੰਡ ਕ੍ਰਿਸ਼ਨਾ ਨਦੀ ਦੇ

ਕਿਨਾਰੇ ਤੇ ਵੱਸੇ ਹੋਏ ਵਡੇ ਸ਼ਹਿਰ ਕਰਹਟ ਦੇ ਨੇੜੇ ਹੈ। ਆਪਦੇ ਪਿਤਾ, ਉਸੇ ਹੀ ਪਿੰਡ ਵਿਚ ਕੱਪੜੇ ਰੰਗਣ ਅਤੇ ਕਪੜੇ ਸਿਊਣ ਦਾ ਕੰਮ ਕਰਦੇ ਸਨ। ਮਾਂ ਪਿਉ ਦੀ ਬੜੀ ਇੱਛਾ ਸੀ ਕਿ ਜਿੰਨੀ ਛੇਤੀ ਹੋ ਸਕੇ ਨਾਮਦੇਵ ਜੀ ਸਿਊਣ ਅਤੇ ਰੰਗਣ ਦੇ ਕੰਮ ਨੂੰ ਸਿੱਖ ਲੈਣ। ਇਸ ਕੰਮ ਵਿਚ ਉਹ ਨਾਮਦੇਵ ਜੀ ਨੂੰ ਹਮੇਸ਼ਾ ਨਾਲ ਰਖਦੇ। ਪਰ ਨਾਮਦੇਵ ਜੀ ਦਾ ਮਨ, ਘਰ ਦੇ ਕੰਮਾਂ ਵਿਚ ਨਹੀਂ ਸੀ ਲਗਦਾ। ਇਸ ਤਰ੍ਹਾਂ ਨਾਮਦੇਵ ਜੀ ਪ੍ਰਸੰਨ ਰਹਿਣ ਦੀ ਥਾਂ ਉਦਾਸ ਹੀ ਰਹਿੰਦੇ ਜਾਪਦੇ ਸਨ। ਇਉਂ ਜਾਪਦਾ ਸੀ ਜਿਵੇਂ ਉਹ ਕਿਸੇ ਸੋਚ ਵਿਚ ਗੁਆਚੇ ਹੋਣ। ਜਦੋਂ ਕਿਤੇ ਉਹ ਇਸ ਡੂੰਘੀ ਸੋਚ ਵਿਚੋਂ ਨਿਕਲਦੇ ਤਾਂ ਬਿਲਕੁਲ ਠੀਕ ਹੁੰਦੇ। ਐਉਂ ਲਗਦਾ ਜਿਵੇਂ ਉਨ੍ਹਾਂ ਤੇ ਮਸਤੀ ਚੜ੍ਹੀ ਹੋਈ ਹੋਵੇ। ਇਹ ਆਦਤ ਉਨ੍ਹਾਂ ਦੀ ਆਮ ਬਾਲਕਾਂ ਨਾਲੋਂ ਬਿਲਕੁਲ ਵੱਖਰੀ ਸੀ। ਉਹ ਆਮ ਬੱਚਿਆਂ ਵਾਲੀਆਂ ਖੇਡਾਂ ਵਿਚ ਵੀ ਕੋਈ ਦਿਲਚਸਪੀ ਨਹੀਂ ਸਨ ਲੈਂਦੇ। ਨਿੱਕੀਆਂ ਨਿੱਕੀਆਂ ਸ਼ਰਾਰਤਾਂ ਵਿਚ ਵੀ ਉਨ੍ਹਾਂ ਦਾ ਜੀਅ ਨਹੀਂ ਲਗਦਾ ਸੀ। ਬਚਪਨ ਵਿਚ ਹੀ ਉਨ੍ਹਾਂ ਦੀਆਂ ਆਦਤਾਂ, ਬੱਚਿਆਂ ਦੀ ਥਾਂ ਵਡਿਆਂ ਨਾਲ ਮਿਲਦੀਆਂ ਸਨ। ਹਰ ਇਕ ਗੱਲ ਨੂੰ ਪਹਿਲਾਂ ਧਿਆਨ ਨਾਲ ਸੁਣਦੇ ਤੇ ਫਿਰ ਉਸ ਤੇ ਅਮਲ ਕਰਨ ਦੀ ਕੋਸ਼ਿਸ਼ ਕਰਦੇ। ਵੱਡਿਆਂ ਵਡੇਰਿਆਂ ਦੀਆਂ ਗੱਲਾਂ ਵਿਚ ਨਾਮਦੇਵ ਜੀ ਦੀ ਬਹੁਤ ਦਿਲਚਸਪੀ ਸੀ। ਜਿਥੇ ਕਿਤੇ ਬਜ਼ੁਰਗ ਲੋਕ ਜਾਂ ਸਾਧੂ ਸੰਤ ਇਕੱਠੇ ਹੁੰਦੇ, ਉਥੇ ਉਹ ਜ਼ਰੂਰ ਪਹੁੰਚਦੇ ਅਤੇ ਉਨ੍ਹਾਂ ਦੀਆਂ ਗੱਲਾਂ ਨੂੰ ਬੜੇ ਧਿਆਨ ਨਾਲ ਸੁਣਦੇ। ਧਰਮ ਕਰਮ ਦੀਆਂ ਗੱਲਾਂ ਜਾਂ ਨਾਮ-ਸਿਮਰਨ ਦੀਆਂ ਗੱਲਾਂ ਸੁਣਕੇ, ਉਨ੍ਹਾਂ ਦਾ ਚਿੱਤ ਬੜਾ ਪ੍ਰਸੰਨ ਹੁੰਦਾ। ਉਨ੍ਹਾਂ ਦੀ ਇਸ ਆਦਤ ਦਾ ਲੋਕਾਂ ਨੂੰ ਪਤਾ ਲਗ ਗਿਆ ਸੀ ਕਿਉਂਕਿ ਨਾਮਦੇਵ ਜੀ ਦੇ ਬੈਠਣ ਉਠਣ, ਬੋਲਣ ਚਾਲਣ ਅਤੇ ਵਰਤੋਂ ਵਿਹਾਰ ਤੋਂ ਇਹ ਸਾਫ਼ ਪਤਾ ਲਗਦਾ ਸੀ ਕਿ ਆਪ ਜੀ ਦਾ ਮਨ ਬਚਪਨ ਤੋਂ ਹੀ ਕਿਸੇ ਹੋਰ ਥਾਂ ਤੇ ਜੁੜਿਆ ਰਹਿੰਦਾ ਸੀ। ਏਸੇ ਲਈ ਉਹ ਧਰਮ ਕਰਮ ਦੀਆਂ ਗੱਲਾਂ ਸੁਣਕੇ ਖੁਸ਼ ਹੁੰਦੇ ਸਨ। ਘਰ ਵਿਚ ਨਾਮਦੇਵ ਜੀ ਨੇ ਖਾਣ ਪੀਣ ਅਤੇ ਕਪੜੇ ਪਹਿਨਣ ਬਾਰੇ ਕਦੇ ਕੋਈ ਜ਼ਿਦ ਨਹੀਂ ਕੀਤਾ ਸੀ। ਉਨ੍ਹਾਂ ਦੇ ਸਮੁੱਚੇ ਸੁਭਾ ਨੂੰ ਧਿਆਨ ਵਿਚ ਰੱਖਕੇ ਇਹ ਕਿਹਾ ਜਾ ਸਕਦਾ ਹੈ ਕਿ ਆਪ ਪੂਰਨ ਭਾਂਤ ਬੀਬੇ ਬਾਲਕ ਸਨ। ਅਜਿਹੇ ਬੀਬੇ ਬੱਚੇ ਨੂੰ ਭਲਾ ਕੌਣ ਪਿਆਰ ਨਾ ਕਰਦਾ। ਉਹ ਸਾਰਿਆਂ ਤੋਂ ਪਿਆਰ ਲੈਂਦੇ। ਨਾਮਦੇਵ ਜੀ ਦਾ ਆਦਰ ਮਾਂ-ਪਿਉ ਨੇ ਤਾਂ ਕਰਨਾ ਹੀ ਸੀ, ਇਸਦੇ ਨਾਲ ਨਾਲ ਮਹੱਲੇ ਵਾਲੇ ਵੀ ਉਨ੍ਹਾਂ ਨੂੰ ਬਹੁਤ ਪਿਆਰ ਕਰਦੇ ਸਨ। ਆਪਣੇ ਚੰਗੇ ਗੁਣਾਂ ਕਰਕੇ ਨਾਮਦੇਵ ਜੀ ਨੂੰ ਆਪਣੇ ਹਾਣੀਆਂ ਦਾ ਸਤਿਕਾਰ ਵੀ ਪ੍ਰਾਪਤ ਸੀ। ਹੋਣਹਾਰ ਬਾਲਕ ਦੇ ਸਾਰੇ ਗੁਣ ਆਪ

ਜੀ ਦੇ ਬਚਪਨ ਤੋਂ ਹੀ ਪ੍ਰਗਟ ਹੋਣ ਲਗ ਪਏ ਸਨ । ਸਭ ਨੂੰ ਇਹ ਯਕੀਨ ਹੋ ਗਿਆ ਸੀ ਕਿ ਬਾਲਕ ਨਾਮਦੇਵ ਜੀ ਬਹੁਤ ਸਤਿਕਾਰ ਲੈ ਸਕਣ ਦੇ ਕਾਬਲ ਬਣਨਗੇ ਅਤੇ ਆਪਣਾ ਨਾਮ ਦੁਨੀਆਂ ਵਿਚ ਰੌਸ਼ਨ ਕਰਨਗੇ । ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਇਹ ਦਸਿਆ ਹੋਇਆ ਹੈ ਕਿ ਕੋਈ ਵੀ ਬਾਲਕ ਜਿਹੜਾ ਆਪਣੇ ਅੰਦਰ ਚੰਗੇ ਗੁਣ ਪੈਦਾ ਕਰਨਾ ਚਾਹੁੰਦਾ ਹੋਵੇ, ਅਜਿਹਾ ਕਰ ਸਕਦਾ ਹੈ । ਚੰਗਾ ਬਾਲਕ ਬਣਨ ਵਾਸਤੇ ਇਹ ਜ਼ਰੂਰੀ ਨਹੀਂ ਕਿ ਕਿਸੇ ਵੱਡੇ ਤੇ ਅਮੀਰ ਘਰ ਵਿਚ ਜਨਮ ਲਿਆ ਹੋਵੇ । ਚੰਗਾ ਕੋਈ ਜਨਮ ਕਰਕੇ ਜਾਂ ਜ਼ਾਤ ਕਰਕੇ ਨਹੀਂ ਹੁੰਦਾ ਸਗੋਂ ਚੰਗਾ ਤਾਂ ਕੇਵਲ ਗੁਣਾਂ ਕਰਕੇ ਬਣਿਆ ਜਾਂਦਾ ਹੈ । ਨਾਮਦੇਵ ਜੀ ਨੇ ਆਪਣੀ ਹੀ ਬਾਣੀ ਵਿਚ ਆਪਣੀ ਹੀ ਉਦਾਹਰਣ ਦੇ ਕੇ ਇਸ ਗੱਲ ਨੂੰ ਸਾਬਤ ਕੀਤਾ ਹੈਂ । ਨਾਮਦੇਵ ਜੀ ਕਹਿੰਦੇ ਹਨ ਕਿ ਭਾਵੇਂ ਉਹ ਨੀਵੀਂ ਜਾਤ ਵਾਲੇ ਅਤੇ ਗਰੀਬ ਮਾਂ ਪਿਉ ਦੇ ਘਰ ਪੈਦਾ ਹੋਏ ਹਨ ਪਰੰਤੂ ਆਪਣੇ ਗੁਣਾਂ ਕਰਕੇ ਉਨ੍ਹਾਂ ਨੇ ਸਾਰੇ ਲੋਕਾਂ ਤੋਂ ਇੱਜ਼ਤ ਤੇ ਮਾਨ ਪ੍ਰਾਪਤ ਕੀਤਾ ਹੈ । ਗੁਣਾਂ ਕਰਕੇ ਹੀ ਨਾਮਦੇਵ ਜੀ ਉਤਮ ਪਦਵੀ ਨੂੰ ਪ੍ਰਾਪਤ ਕਰ ਸਕੇ ਹਨ । ਨਾਮਦੇਵ ਜੀ ਨੇ ਇਹ ਵੀ ਦਸਿਆ ਹੈ ਕਿ ਗੁਣਾਂ ਨੂੰ ਪ੍ਰਗਟ ਕਰਨ ਵਿਚ ਗੁਰੂ ਦਾ ਵੱਡਾ ਹੱਥ ਹੁੰਦਾ ਹੈ । ਗੁਣ ਤਾਂ ਹੀ ਚਮਕ ਸਕਦੇ ਹਨ ਜੇ ਉਨ੍ਹਾਂ ਨੂੰ ਚਮਕਾਉਣ ਵਾਲਾ ਗੁਰੂ ਹੋਵੇ । ਗੁਰੂ ਦੀ ਆਗਿਆ ਦਾ ਪਾਲਨ ਕਰਨ ਦਾ ਹੁਕਮ, ਨਾਮਦੇਵ ਜੀ ਨੇ ਦਿੱਤਾ ਹੈ, ਕਿਉਂਕਿ ਗੁਰੂ ਕਿਰਪਾ ਨਾਲ ਹੀ ਮਨੁੱਖ ਚੰਗੇ ਪਾਸੇ ਤੁਰਦਾ ਹੈ:

> ਛੀਪੈ ਕੈ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ।
> ਸੰਤਹ ਕੈ ਪਰਸਾਦ ਨਾਮਾ ਹਰਿ ਭੇਟੁਲਾ । (ਆਸਾ)

(ਛੀਂਬੇ ਦੇ ਘਰ ਜਨਮ ਲਿਆ । ਗੁਰੂ ਦਾ ਉਪਦੇਸ਼ ਚੰਗਾ ਲਗਾ ਅਤੇ ਸੰਤਾਂ ਦੀ ਕਿਰਪਾ ਨਾਲ ਪਰਮਾਤਮਾ ਦਾ ਸਿਮਰਨ ਕੀਤਾ ) ।

(2)

ਨਾਮਦੇਵ ਜੀ ਬਾਲਪਨ ਵਿਚ ਹੀ ਬੜੇ ਆਗਿਆਕਾਰੀ ਸਨ। ਮਿੱਠ ਬੋਲੜੇ ਵੀ ਸਨ । ਕਦੇ ਕਿਸੇ ਦਾ ਦਿਲ ਦੁਖਾਉਣ ਵਾਲੀ ਕੋਈ ਗੱਲ ਨਹੀਂ ਸੀ ਕਰਦੇ । ਬੜੀ ਇੱਜ਼ਤ ਨਾਲ ਹਰ ਕਿਸੇ ਨੂੰ ਮਿਲਦੇ ਅਤੇ ਕੋਸ਼ਿਸ਼ ਕਰਦੇ ਕਿ ਹਰ ਕਿਸੇ ਦੀ ਆਗਿਆ ਦਾ ਪਾਲਣ ਕਰ ਸਕਣ । ਉਨ੍ਹਾਂ ਦੇ ਇਸ ਆਗਿਆਕਾਰੀ ਸੁਭਾ ਬਾਰੇ, ਉਨ੍ਹਾਂ ਦੇ ਆਪਣੇ ਸੂਬੇ ਮਹਾਰਾਸ਼ਟਰ ਵਿਚ ਕਈ ਸਾਖੀਆਂ ਪਰਚੱਲਤ ਹਨ । ਇਹ ਆਦਤ ਉਨ੍ਹਾਂ ਨੂੰ ਮਾਂ ਪਿਉ ਤੋਂ ਪ੍ਰਾਪਤ ਹੋਈ ਲਗਦੀ ਹੈ । ਭਗਤ ਨਾਮਦੇਵ ਜੀ ਦੇ ਪਿਤਾ ਜੀ, ਧਰਮ ਵਿਚ ਵਿਸ਼ਵਾਸ਼ ਰੱਖਣ ਵਾਲੇ

ਮਹਾਂ ਪੁਰਸ਼ ਸਨ । ਉਹ ਰੋਜ਼ਾਨਾ ਨੇਮ ਨਾਲ ਮੰਦਰ ਵਿਚ ਜਾ ਕੇ ਪੂਜਾ ਪਾਠ ਕਰਦੇ ਸਨ । ਇਕ ਵਾਰ ਮੌਕਾ ਅਜਿਹਾ ਬਣਿਆ ਕਿ ਭਗਤ ਨਾਮਦੇਵ ਜੀ ਦੇ ਪਿਤਾ ਨੂੰ ਕਿਸੇ ਕੰਮ ਬਾਹਰ ਜਾਣਾ ਪੈ ਗਿਆ । ਉਨ੍ਹਾਂ ਦੀ ਗੈਰ ਹਾਜ਼ਰੀ ਵਿਚ ਘਰ ਵਿਚੋਂ ਕੋਈ ਵੀ ਮੰਦਰ ਨਹੀਂ ਸੀ ਜਾ ਸਕਦਾ । ਭਗਤ ਜੀ ਦੀ ਮਾਤਾ ਨੂੰ ਇਸ ਗੱਲ ਦਾ ਫ਼ਿਕਰ ਸੀ ਅਤੇ ਉਹ ਚਾਹੁੰਦੇ ਸਨ ਕਿ ਇਸ ਸ਼ੁਭ ਕੰਮ ਵਿਚ ਨਾਗਾ ਨਹੀਂ ਪੈਣਾ ਚਾਹੀਦਾ । ਮਾਤਾ ਜੀ ਨੇ ਮਨ ਬਣਾ ਲਿਆ ਕਿ ਇਹ ਸ਼ੁਭ ਕੰਮ ਭਗਤ ਨਾਮਦੇਵ ਦੇ ਹਥੀਂ ਕਰਵਾਇਆ ਜਾ ਸਕਦਾ ਹੈ । ਉਨ੍ਹਾਂ ਨੇ ਆਪਣੇ ਪੁੱਤਰ ਬਾਲਕ ਨਾਮਦੇਵ ਨੂੰ ਬੁਲਾਇਆ ਅਤੇ ਆਖਿਆ :

"ਪੁੱਤਰ ! ਅੱਜ ਤੇਰੇ ਪਿਤਾ ਜੀ ਏਥੇ ਨਹੀਂ ਹਨ । ਉਹ ਹਮੇਸ਼ਾ ਨੇਮ ਨਾਲ ਮੰਦਰ ਵਿਚ ਜਾ ਕੇ ਪੂਜਾ ਕਰਿਆ ਕਰਦੇ ਹਨ । ਉਨ੍ਹਾਂ ਦੀ ਗੈਰ ਹਾਜ਼ਰੀ ਵਿਚ ਤੇਰਾ ਫਰਜ਼ ਬਣਦਾ ਹੈ ਕਿ ਪੂਜਾ ਦਾ ਕੰਮ ਤੇਰੇ ਹਥੋਂ ਹੋਵੇ ।"

ਨਾਮਦੇਵ ਜੀ ਨੂੰ ਇਹ ਗੱਲ ਬੜੀ ਚੰਗੀ ਲਗੀ ਕਿਉਂਕਿ ਉਹ ਰੋਜ਼ਾਨਾ ਪਿਤਾ ਜੀ ਨੂੰ ਇਹ ਕਾਰਜ ਕਰਦਿਆਂ ਵੇਖਿਆ ਕਰਦੇ ਸਨ । ਉਨ੍ਹਾਂ ਨੂੰ ਲੱਗਿਆ ਕਿ ਬਹੁਤ ਹੀ ਸ਼ੁਭ ਕੰਮ ਉਨ੍ਹਾਂ ਦੇ ਹਥੋਂ ਪੂਰਾ ਹੋਣ ਵਾਲਾ ਹੈ । ਇਸ ਸ਼ੁਭ ਕੰਮ ਲਈ ਬਾਲਕ ਨਾਮਦੇਵ ਜੀ ਤੁਰਤ ਹੀ ਤਿਆਰ ਹੋ ਗਏ । ਮਾਂ ਨੇ ਪੂਜਾ ਦਾ ਸਾਮਾਨ ਇਕੱਠਾ ਕਰਕੇ ਨਾਮਦੇਵ ਜੀ ਨੂੰ ਦੇ ਦਿੱਤਾ ਅਤੇ ਸਮਝਾਉਂਦੇ ਹੋਇਆ ਆਖਿਆ :

"ਮੰਦਰ ਵਿਚ ਜਾ ਕੇ, ਇਸ ਸਮੱਗਰੀ ਦਾ ਠਾਕਰਾਂ ਨੂੰ ਭੋਗ ਲੁਆਉਣਾ ਹੈ ।"

ਜਦੋਂ ਨਾਮਦੇਵ ਜੀ ਮੰਦਰ ਵਲ ਤੁਰਨ ਲਗੇ ਤਾਂ ਮਾਤਾ ਨੇ ਫਿਰ ਚੇਤੇ ਕਰਵਾਇਆ :

"ਜਦੋਂ ਤੂੰ ਠਾਕਰ ਜੀ ਨੂੰ ਭੋਗ ਲੁਆਕੇ ਆਵੇਂਗਾ, ਉਦੋਂ ਇੱਕਠੇ ਰੋਟੀ ਖਾਵਾਂਗੇ ।"

ਨਾਮਦੇਵ ਜੀ ਮੰਦਰੇ ਵਿਚ ਗਏ, ਇਸ ਗੱਲ ਦਾ ਸਬੂਤ ਉਨ੍ਹਾਂ ਦੀ ਬਾਣੀ ਵਿਚੋਂ ਵੀ ਮਿਲਦਾ ਹੈ । ਉਹ ਆਪ ਇਸ ਘਟਨਾ ਵਲ ਇਸ਼ਾਰਾ ਕਰਦੇ ਹੋਏ ਲਿਖਦੇ ਹਨ :

ਦੂਧੁ ਪੀਉ ਗੋਬਿੰਦੇ ਰਾਇ ।
ਦੂਧੁ ਪੀਉ ਮੇਰੋ ਮਨੁ ਪਤੀਆਇ ।
ਨਾਹੀ ਤਾ ਘਰ ਕੋ ਬਾਪੁ ਰਿਸਾਇ ॥ ੧ ॥ ਰਹਾਉ ॥
ਸੋਇਨ ਕਟੋਰੀ ਅੰਮ੍ਰਿਤ ਭਰੀ ।
ਲੈ ਨਾਮੈ ਹਰਿ ਆਗੈ ਧਰੀ ॥ ੨ ॥

ਏਕੁ ਭਗਤੁ ਮੇਰੇ ਹਿਰਦੇ ਬਸੈ ॥
ਨਾਮੇ ਦੇਖਿ ਨਰਾਇਨੁ ਹਸੈ ॥ ੩ ॥
ਦੂਧੁ ਪੀਆਇ ਭਗਤੁ ਘਰਿ ਗਇਆ ॥
ਨਾਮੇ ਹਰਿ ਕਾ ਦਰਸਨੁ ਭਇਆ ॥ ੪ ॥ (ਭੈਰਉ)

(ਹੇ ਪਰਮਾਤਮਾ ! ਦੁੱਧ ਪੀ ਲੈ ਤਾਂ ਜੋ ਮੇਰੇ ਮਨ ਨੂੰ ਸ਼ਾਂਤੀ ਮਿਲੇ। ਜੇ ਦੁੱਧ ਨਹੀਂ ਪੀਓਗੇ ਤਾਂ ਮੇਰੇ ਪਿਤਾ ਜੀ ਗੁੱਸੇ ਹੋਣਗੇ। ਸੋਨੇ ਦੀ ਕਟੋਰੀ ਅੰਮ੍ਰਿਤ ਨਾਲ ਭਰਕੇ, ਨਾਮਦੇਵ ਜੀ ਨੇ ਪ੍ਰਭੂ ਅਗੇ ਰੱਖ ਦਿੱਤੀ। ਨਾਮਦੇਵ ਦੀ ਭਗਤੀ ਨੂੰ ਵੇਖਕੇ ਪਰਮਾਤਮਾ ਖੁਸ਼ ਹੁੰਦਾ ਹੈ ਅਤੇ ਆਖਦਾ ਹੈ ਕਿ ਮੇਰਾ ਭਗਤ ਮੇਰੇ ਦਿਲ ਵਿਚ ਵੱਸਦਾ ਹੈ। ਠਾਕਰਾਂ ਨੂੰ ਦੁੱਧ ਪਿਆਕੇ, ਭਗਤ ਨਾਮਦੇਵ ਖੁਸ਼ੀ ਖੁਸ਼ੀ ਘਰ ਵਾਪਸ ਆਏ। ਉਨ੍ਹਾਂ ਨੂੰ ਪਰਮਾਤਮਾ ਦੇ ਦਰਸ਼ਨ ਹੋ ਗਏ ਸਨ)।

ਭਗਤ ਨਾਮਦੇਵ ਜੀ ਦੇ ਆਗਿਆਕਾਰੀ ਬਾਲਕ ਹੋਣ ਦੀ ਇਹ ਕੋਈ ਇਕੱਲੀ ਉਦਾਹਰਣ ਨਹੀਂ ਹੈ। ਉਨ੍ਹਾਂ ਦਾ ਬਚਪਨ ਅਜਿਹੀਆਂ ਘਟਨਾਵਾਂ ਨਾਲ ਭਰਿਆ ਪਿਆ ਹੈ। ਇਨ੍ਹਾਂ ਘਟਨਾਵਾਂ ਵਿਚੋਂ ਦੱਸੀ ਜਾ ਰਹੀ ਘਟਨਾ ਬਹੁਤ ਮਸ਼ਹੂਰ ਹੋਈ ਹੈ। ਅੱਜ ਵੀ ਉਹ ਮੰਦਰ ਕਾਇਮ ਹੈ ਜਿਥੇ ਭਗਤ ਨਾਮਦੇਵ ਜੀ ਆਪਣੇ ਬਚਪਨ ਵਿਚ ਠਾਕਰ (ਪਰਮਾਤਮਾ) ਨੂੰ ਦੁੱਧ ਪਿਆਉਣ ਗਏ ਸਨ। ਘਟਨਾ ਇਸ ਪ੍ਰਕਾਰ ਦੱਸੀ ਜਾਂਦੀ ਹੈ ਕਿ ਬਾਲਕ ਨਾਮਦੇਵ ਜੀ ਨੇ ਮਾਤਾ ਦੀ ਆਗਿਆ ਦਾ ਪਾਲਣ ਕਰਦਿਆਂ, ਭਾਂਡੇ ਵਿਚ ਦੁੱਧ ਪਾ ਲਿਆ ਅਤੇ ਮੰਦਰ ਵਲ ਤੁਰ ਪਏ। ਮੰਦਰ ਵਿਚ ਪਹੁੰਚਕੇ ਪੂਰੀ ਸ਼ਰਧਾ ਨਾਲ ਭਗਤ ਜੀ ਨੇ ਠਾਕਰ ਜੀ ਨੂੰ ਭੋਗ ਲਾਉਣ ਲਈ ਬੇਨਤੀ ਕੀਤੀ। ਭਗਤ ਜੀ ਦੀ ਬੇਨਤੀ ਤੇ ਜਦੋਂ ਠਾਕਰ ਜੀ ਨੇ ਭੋਗ ਨ ਲਾਇਆ ਤਾਂ ਭਗਤ ਜੀ ਹੋਰ ਵੀ ਨਿਮਰਤਾ ਤੇ ਸ਼ਰਧਾ ਨਾਲ ਬੇਨਤੀਆਂ ਕਰਨ ਲਗੇ। ਕਾਫ਼ੀ ਚਿਰ ਬੇਨਤੀਆਂ ਜਾਰੀ ਰਖਣ ਤੇ ਵੀ ਜਦੋਂ ਠਾਕਰ ਜੀ ਉਵੇਂ ਹੀ ਆਪਣੀ ਥਾਂ ਤੇ ਹੀ ਟਿਕੇ ਰਹੇ ਤਾਂ ਨਾਮਦੇਵ ਜੀ ਨੂੰ ਬਹੁਤ ਹੈਰਾਨੀ ਹੋਈ। ਉਨ੍ਹਾਂ ਦਾ ਖਿਆਲ ਤਾਂ ਇਹ ਸੀ ਕਿ ਜਾਕੇ ਤੁਰਤ ਭੋਗ ਲਵਾਕੇ ਵਾਪਸ ਆ ਜਾਣਗੇ। ਕਈ ਕਿਸਮ ਦੇ ਸ਼ੰਕੇ ਉਨ੍ਹਾਂ ਦੇ ਦਿਮਾਗ਼ ਵਿਚ ਆ ਰਹੇ ਸਨ। ਕਦੇ ਉਨ੍ਹਾਂ ਨੂੰ ਲਗਦਾ ਕਿ ਸ਼ਾਇਦ ਠਾਕਰ ਜੀ ਉਨ੍ਹਾਂ ਨਾਲ ਨਾਰਾਜ਼ ਹਨ। ਉਨ੍ਹਾਂ ਨੂੰ ਮਾਤਾ ਜੀ ਦਾ ਖਿਆਲ ਵੀ ਵਾਰ ਵਾਰ ਆ ਰਿਹਾ ਸੀ ਕਿ ਮਾਤਾ ਜੀ ਉਡੀਕ ਰਹੇ ਹੋਣਗੇ। ਮਾਤਾ ਜੀ ਫਿਕਰ ਕਰ ਰਹੇ ਹੋਣਗੇ। ਉਨ੍ਹਾਂ ਨੂੰ ਇਹ ਡਰ ਵੀ ਲਗ ਰਿਹਾ ਸੀ ਕਿ ਜੇ ਬਿਨਾ ਠਾਕਰ ਜੀ ਨੂੰ ਭੋਗ ਲੁਆਏ

ਉਹ ਘਰ ਵਾਪਸ ਗਏ ਤਾਂ ਮਾਤਾ ਜੀ ਗੁੱਸੇ ਹੋਣਗੇ । ਇਹ ਸੋਚ ਵੀ ਉਨ੍ਹਾਂ ਤੇ ਛਾਈ ਹੋਈ ਸੀ ਕਿ ਜਦੋਂ ਮਾਤਾ ਜੀ ਤੋਂ ਇਸ ਘਟਨਾ ਦਾ ਪਿਤਾ ਜੀ ਨੂੰ ਪਤਾ ਲਗੇਗਾ ਤਾਂ ਉਹ ਵੀ ਜ਼ਰੂਰ ਗੁੱਸੇ ਹੋਣਗੇ । ਅਜਿਹੀ ਹਾਲਤ ਵਿਚ ਭਗਤ ਜੀ ਨੇ ਹੋਰ ਵੀ ਅਧੀਨਗੀ ਨਾਲ ਬੇਨਤੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ । ਵਾਰ ਵਾਰ ਬੇਨਤੀਆਂ ਕਰਨ ਤੇ ਵੀ ਜਦੋਂ ਠਾਕਰ ਜੀ ਦੀ ਮੂਰਤੀ ਵਲੋਂ ਕੋਈ ਜਵਾਬ ਨ ਮਿਲਿਆ ਤਾਂ ਉਨ੍ਹਾਂ ਨੇ ਮਨ ਵਿਚ ਫੈਸਲਾ ਕਰ ਲਿਆ ਕਿ ਜਿੰਨਾ ਚਿਰ ਠਾਕਰ ਜੀ ਭੋਗ ਨਹੀਂ ਲਾਉਣਗੇ, ਉਨ੍ਹਾਂ ਚਿਰ ਉਹ ਇਥੋਂ ਨਹੀਂ ਜਾਣਗੇ । ਭੋਗ ਲੁਆਉਣ ਦੀ ਧੁਨ ਵਿਚ, ਉਹ ਬਿਲਕੁਲ ਗੁਆਚ ਗਏ । ਉਨ੍ਹਾਂ ਨੂੰ ਆਸ ਪਾਸ ਦੀ ਕੋਈ ਸੁੱਧ ਬੁੱਧ ਨ ਰਹੀ । ਇਉਂ ਲਗਦਾ ਸੀ ਜਿਵੇਂ ਨਾਮਦੇਵ ਜੀ ਨੇ ਸਿਰ ਧੜ ਦੀ ਬਾਜੀ ਲਾ ਲਈ ਹੋਵੇ । ਉਹ ਕਿਸੇ ਹਾਲਤ ਵਿਚ ਵੀ ਹਾਰਕੇ ਘਰ ਨਹੀਂ ਸਨ ਜਾਣਾ ਚਾਹੁੰਦੇ । ਉਨ੍ਹਾਂ ਨੇ ਬਾਲ ਹਠ ਨੂੰ ਬੇਨਤੀਆਂ ਨਾਲ ਰਲਾਕੇ ਸ਼ਕਤੀ ਬਨਾ ਲਿਆ ਸੀ । ਸੱਚੇ ਦਿਲੋਂ ਨਿਕਲ ਰਹੀ ਇਸ ਜ਼ਿਦ ਭਰੀ ਅਰਦਾਸ ਦਾ ਇਹ ਅਸਰ ਹੋਇਆ ਕਿ ਠਾਕਰ ਜੀ ਦੀ ਮੂਰਤੀ ਹਿੱਲਣ ਲੱਗ ਪਈ । ਭਗਵਾਨ ਆਪ ਮੂਰਤੀ ਵਿਚੋਂ ਪ੍ਰਗਟ ਹੋਏ ਅਤੇ ਨਾਮਦੇਵ ਜੀ ਵਲੋਂ ਪੇਸ਼ ਕੀਤਾ ਦੁੱਧ ਪੀ ਲਿਆ । ਨਾਮਦੇਵ ਜੀ ਦੀ ਪ੍ਰਸੰਨਤਾ ਦੀ ਕੋਈ ਹੱਦ ਨ ਰਹੀ । ਉਹ ਖੁਸ਼ੀ ਵਿਚ ਝੂਮ ਉਠੇ । ਉਨ੍ਹਾਂ ਵਲੋਂ ਮਾਂ ਬਾਪ ਦੀ ਆਗਿਆ ਦਾ ਪਾਲਨ ਵੀ ਹੋ ਗਿਆ ਸੀ ਅਤੇ ਉਨ੍ਹਾਂ ਦੀ ਬੇਨਤੀ ਵੀ ਮੰਨੀ ਗਈ ਸੀ । ਉਨ੍ਹਾਂ ਨੂੰ ਫਖ਼ਰ ਸੀ ਕਿ ਉਨ੍ਹਾਂ ਨੇ ਉਹ ਕੰਮ ਕਰ ਲਿਆ ਸੀ ਜਿਸਨੂੰ ਉਨ੍ਹਾਂ ਦੇ ਪਿਤਾ ਜੀ ਬਹੁਤ ਪਵਿੱਤਰ ਕਾਰਜ ਸਮਝਕੇ ਕਰਿਆ ਕਰਦੇ ਸਨ।

ਨਾਮਦੇਵ ਜੀ ਜਦੋਂ ਘਰ ਆਏ ਤਾਂ ਉਨ੍ਹਾਂ ਦੇ ਚਿਹਰੇ ਤੇ ਖ਼ਾਸ ਕਿਸਮ ਦਾ ਨੂਰ ਚਮਕ ਰਿਹਾ ਸੀ । ਮਾਤਾ ਜੀ ਨੇ ਜਦੋਂ ਇਸ ਡੁਲ੍ਹ ਡੁਲ੍ਹ ਪੈਂਦੀ ਖੁਸ਼ੀ ਦਾ ਕਾਰਣ ਪੁੱਛਿਆ ਤਾਂ ਉਤਰ ਵਿਚ ਬੜੇ ਚਾਅ ਨਾਲ ਨਾਮਦੇਵ ਜੀ ਨੇ ਮੰਦਰ ਵਿਚ ਵਾਪਰੀ ਸਾਰੀ ਘਟਨਾ ਸੁਣਾ ਦਿੱਤੀ । ਮਾਂ ਨੂੰ ਇਤਬਾਰ ਨਾ ਆਇਆ । ਮਾਂ ਨੇ ਜਦੋਂ ਸ਼ੰਕਾ ਪ੍ਰਗਟ ਕੀਤੀ ਤਾਂ ਨਾਮਦੇਵ ਜੀ ਨੇ ਬੜੇ ਵਿਸ਼ਵਾਸ ਨਾਲ ਅਸਲ ਘਟਨਾ ਨੂੰ ਫਿਰ ਦੁਹਰਾਇਆ । ਮਾਂ ਨੇ ਪੁੱਛਿਆ, "ਕੀ ਠਾਕਰ ਜੀ ਨੇ ਦੁੱਧ ਆਪ ਪੀਤਾ ?" ਭਗਤ ਜੀ ਨੇ ਉਤਰ ਦਿੱਤਾ, "ਬਿਲਕੁਲ ਆਪ ਪੀਤਾ ।"

ਮਾਤਾ ਜੀ ਵਾਸਤੇ ਇਹ ਨਵੀਂ ਗੱਲ ਸੀ ਅਤੇ ਉਹ ਆਪਣੀਆਂ ਅੱਖਾਂ ਨਾਲ ਵੇਖੇ ਬਿਨਾਂ ਇਤਬਾਰ ਕਰਨ ਲਈ ਤਿਆਰ ਨਹੀਂ ਸਨ । ਮਾਤਾ ਜੀ ਆਪਣੇ ਪੁੱਤਰ ਨੂੰ ਦੁਬਾਰਾ

ਮੰਦਰ ਵਿਚ ਲੈ ਗਏ। ਬਾਲਕ ਨਾਮਦੇਵ ਨੇ ਪਹਿਲਾਂ ਵਾਂਗ ਫਿਰ ਭੋਗ ਲਾਉਣ ਲਈ ਬੇਨਤੀ ਕਰਨੀ ਸ਼ੁਰੂ ਕਰ ਦਿੱਤੀ। ਠਾਕਰ ਜੀ ਦੀ ਮੂਰਤੀ ਵਿਚੋਂ ਭਗਵਾਨ ਫਿਰ ਪ੍ਰਗਟ ਹੋਏ ਅਤੇ ਲਿਆਂਦੀ ਹੋਈ ਸਮੱਗਰੀ ਦਾ ਭੋਗ ਲਾ ਲਿਆ। ਮਾਤਾ ਜੀ ਗਦ ਗਦ ਹੋ ਗਏ। ਉਨ੍ਹਾਂ ਨੂੰ ਪੁੱਤਰ ਦੇ ਭਗਤ ਹੋਣ ਦਾ ਯਕੀਨ ਆ ਗਿਆ।

ਭਾਈ ਗੁਰਦਾਸ ਜੀ ਨੇ ਵੀ, ਦਸਵੀਂ ਵਾਰ ਦੀ ਗਿਆਰਵ੍ਹੀਂ ਪਉੜੀ ਵਿਚ, ਇਸ ਘਟਨਾ ਦਾ ਜ਼ਿਕਰ ਕੀਤਾ ਹੈ। ਉਨ੍ਹਾਂ ਨੇ ਮੰਨਿਆ ਹੈ ਕਿ ਇਹ ਘਟਨਾ ਵਾਪਰੀ ਸੀ। ਨਾਮਦੇਵ ਜੀ ਦੇ ਪਿਤਾ ਨੇ ਕਿਤੇ ਬਾਹਰ ਜਾਣਾ ਸੀ। ਉਹ ਚਾਹੁੰਦੇ ਸਨ ਕਿ ਠਾਕਰਾਂ ਨੂੰ ਭੋਗ ਲੁਆਉਣ ਦੀ ਰਸਮ ਵਿਚ ਵਿਘਨ ਨ ਪਵੇ। ਇਸ ਵਾਸਤੇ ਠਾਕਰ ਨੂੰ ਭੋਗ ਲੁਆਉਣ ਦਾ ਕੰਮ ਉਨ੍ਹਾਂ ਨੇ ਆਪਣੇ ਪੁੱਤਰ ਨਾਮਦੇਵ ਜੀ ਨੂੰ ਸੌਂਪ ਦਿੱਤਾ। ਬਾਲਕ ਨਾਮਦੇਵ ਜੀ ਨੇ ਸ਼ਰਧਾ ਅਤੇ ਭੋਲੇਪਣ ਵਾਲੀ ਜ਼ਿਦ ਨਾਲ ਠਾਕਰ ਨੂੰ ਦੁੱਧ ਪਿਆ ਦਿੱਤਾ। ਇਸਦਾ ਵਰਣਨ ਇਸ ਪ੍ਰਕਾਰ ਹੈ:

ਕੰਮ ਕਿਤੈ ਪਿਉ ਚਲਿਆ ਨਾਮਦੇਉ ਨੋ ਆਖਿ ਸਿਧਾਇਆ।
ਠਾਕੁਰ ਦੀ ਸੇਵਾ ਕਰੀ ਦੁਧੁ ਪੀਆਵਣੁ ਕਹਿ ਸਮਝਾਇਆ।
ਨਾਮਦੇਉ ਇਸਨਾਨੁ ਕਰਿ ਕਪਲ ਗਾਇ ਦੁਹਿਕੈ ਲੈ ਆਇਆ।
ਠਾਕੁਰ ਨੋ ਨ੍ਹਾਵਾਲਿਕੈ ਚਰਣੋਦਕੁ ਲੈ ਤਿਲਕੁ ਚੜਾਇਆ।
ਹਥ ਜੋੜਿ ਬਿਨਤੀ ਕਰੈ ਦੁਧੁ ਪੀਅਹੁ ਜੀ ਗੋਬਿੰਦ ਰਾਇਆ।
ਨਿਹਚਉ ਕਰਿ ਅਰਾਧਿਆ ਹੋਇ ਦਇਆਲੁ ਦਰਸੁ ਦਿਖਲਾਇਆ।
ਭਰੀ ਕਟੋਰੀ ਨਾਮਦੇਵ ਲੈ ਠਾਕੁਰ ਨੋ ਦੂਧ ਪੀਆਇਆ।

(3)

ਜਿਸ ਥਾਂ ਤੇ ਭਗਤ ਜੀ ਨੇ ਠਾਕਰ ਜੀ ਨੂੰ ਦੁੱਧ ਪਿਆਇਆ ਸੀ ਇਹ ਉਹੀ ਥਾਂ ਹੈ ਜਿਥੇ ਨਾਮਦੇਵ ਜੀ ਦਾ ਸਾਰਾ ਬਚਪਨ ਲੰਘਿਆ। ਇਸ ਜਗ੍ਹਾ ਦਾ ਨਾਮ ਪੰਡਰਪੁਰ ਹੈ। ਅੱਜ ਕਲ ਇਹ ਬਹੁਤ ਪ੍ਰਸਿੱਧ ਤੀਰਥ ਸਥਾਨ ਹੈ। ਇਸ ਸਥਾਨ ਦਾ ਵਧੇਰੇ ਸੰਬੰਧ ਭਾਵੇਂ ਨਾਮਦੇਵ ਜੀ ਨਾਲ ਹੀ ਹੈ ਪਰੰਤੂ ਇਸ ਨੂੰ ਕਾਫੀ ਪੁਰਾਣਾ ਧਾਰਮਿਕ ਸਥਾਨ ਮੰਨਿਆ ਜਾਂਦਾ ਹੈ। ਇਸ ਤੀਰਥ ਸਥਾਨ ਨਾਲ ਸੰਬੰਧਤ ਇਕ ਸਾਖੀ ਵੀ ਪਰਚੱਲਤ ਹੈ।

ਜਿਸ ਸਥਾਨ ਦਾ ਨਾਮ ਅੱਜਕਲ ਪੰਡਰਪੁਰ ਹੈ, ਇਥੇ ਬਹੁਤ ਸਮਾਂ ਪਹਿਲਾਂ ਇਕ ਬ੍ਰਾਹਮਣ ਰਹਿੰਦਾ ਸੀ। ਇਹ ਉਨ੍ਹਾਂ ਵੇਲਿਆਂ ਦੀ ਗੱਲ ਹੈ ਜਦੋਂ ਇਸ ਸ਼ਥਾਨ ਤੇ ਬੜੇ ਸੰਘਣੇ

ਜੰਗਲ ਹੁੰਦੇ ਸਨ ਅਤੇ ਦੂਰ ਦੂਰ ਤਕ ਕੋਈ ਵਸੋਂ ਨਹੀਂ ਹੁੰਦੀ ਸੀ। ਉਸ ਵੇਲੇ ਇਸ ਸਥਾਨ ਦਾ ਨਾਮ ਪੰਡਰਪੁਰ ਨਹੀਂ ਸੀ ਅਤੇ ਇਸਨੂੰ ਦਿੰਦਰਵਨ ਆਖਦੇ ਸਨ । ਇਸ ਸਥਾਨ ਤੇ ਰਹਿਣ ਵਾਲੇ ਬ੍ਰਾਹਮਣ ਦਾ ਨਾਮ ਪੁੰਡਲੀਕ ਸੀ। ਪੁੰਡਲੀਕ ਦੇ ਮਾਂ ਬਾਪ ਉਸਦੇ ਨਾਲ ਹੀ ਰਹਿੰਦੇ ਸਨ। ਪੁੰਡਲੀਕ ਨੂੰ ਮਾਂ ਬਾਪ ਨੇ ਬੜੀ ਮਿਹਨਤ ਨਾਲ ਪਾਲਿਆ ਅਤੇ ਉਸਦੀ ਪੜ੍ਹਾਈ ਦਾ ਵੀ ਯੋਗ ਪ੍ਰਬੰਧ ਕੀਤਾ ਸੀ। ਪੁੰਡਲੀਕ ਵੀ ਆਪਣੇ ਮਾਂ ਬਾਪ ਦਾ ਬੜਾ ਆਗਿਆਕਾਰੀ ਪੁੱਤਰ ਸੀ। ਪੜ੍ਹਣ ਵਿਚ ਵੀ ਉਹ ਬਹੁਤ ਹੁਸ਼ਿਆਰ ਸੀ। ਉਸਨੇ ਇੱਕੀ ਸਾਲ ਦੀ ਉਮਰ ਤਕ ਵੇਦਾਂ ਅਤੇ ਹੋਰ ਧਰਮ ਪੁਸਤਕਾਂ ਦੀ ਖੂਬ ਪੜ੍ਹਾਈ ਕੀਤੀ। ਜਦੋਂ ਉਸਨੇ ਪੜਾਈ ਪੂਰੀ ਕਰ ਲਈ ਤਾਂ ਉਸਦੇ ਮਾਂ ਬਾਪ ਨੇ ਉਸਦਾ ਵਿਆਹ ਕਰ ਦਿੱਤਾ। ਪੁੰਡਲੀਕ ਦੀ ਵਹੁਟੀ ਦੇ ਆਉਣ ਨਾਲ ਘਰ ਦਾ ਵਾਤਾਵਰਣ ਕਾਫੀ ਬਦਲ ਗਿਆ। ਨੂੰਹ ਸੱਸ ਦੀ ਅਕਸਰ ਲੜਾਈ ਹੋ ਜਾਂਦੀ ਸੀ। ਪੁੰਡਲੀਕ ਹਮੇਸ਼ਾ ਹੀ ਆਪਣੀ ਵਹੁਟੀ ਦਾ ਪੱਖ ਪੂਰਦਾ । ਇਸ ਤਰ੍ਹਾਂ ਪੁੰਡਲੀਕ ਦੀ ਮਾਂ ਦੀ ਹਾਲਤ ਘਰ ਵਿਚ ਨੌਕਰਾਂ ਵਰਗੀ ਹੋ ਗਈ ਸੀ। ਘਰ ਦਾ ਸਾਰਾ ਕੰਮ ਪੁੰਡਲੀਕ ਦੀ ਮਾਂ ਨੂੰ ਕਰਨਾ ਪੈਂਦਾ ਸੀ। ਵਹੁਟੀ ਸੱਸ ਤੇ ਖੂਬ ਹੁਕਮ ਚਲਾਉਂਦੀ ਸੀ। ਬੁੱਢੇ ਮਾਂ ਪਿਉ ਦੀ ਕੋਈ ਪੇਸ਼ ਨ ਜਾਂਦੀ। ਪੁੰਡਲੀਕ ਤੇ ਉਸ ਦੀ ਪਤਨੀ ਦਾ ਏਨਾਂ ਪ੍ਰਭਾਵ ਸੀ ਕਿ ਉਸਦਾ ਇਸ ਪਾਸੇ ਕਦੇ ਧਿਆਨ ਹੀ ਨਹੀਂ ਸੀ ਜਾਂਦਾ। ਮਾਂ ਪਿਉ ਆਪਣੇ ਪੁੱਤਰ ਦੀ ਖੁਸ਼ੀ ਨੂੰ ਧਿਆਨ ਵਿਚ ਰਖਕੇ ਕੁਝ ਵੀ ਨਹੀਂ ਸਨ ਬੋਲਦੇ। ਕੰਮ ਦੇ ਨਾਲ ਨਾਲ ਉਨ੍ਹਾਂ ਨੂੰ ਨੂੰਹ ਦੀਆਂ ਕੌੜੀਆਂ ਫਿੱਕੀਆਂ ਵੀ ਸੁਣਨੀਆਂ ਪੈਂਦੀਆਂ ਸਨ। ਪੁੰਡਲੀਕ ਦੇ ਮਾਂ ਬਾਪ ਨੇ ਇਸ ਹਾਲਤ ਵਿਚੋਂ ਨਿਕਲਣ ਲਈ ਤੀਰਥ ਯਾਤਰਾ ਦਾ ਪ੍ਰੋਗਰਾਮ ਬਣਾ ਲਿਆ। ਪੁੰਡਲੀਕ ਦੀ ਪਤਨੀ ਨੇ ਵੀ ਨਾਲ ਜਾਣ ਲਈ ਜ਼ਿਦ ਫੜ ਲਈ । ਅਖੀਰ ਫ਼ੈਸਲਾ ਇਹ ਹੋਇਆ ਕਿ ਸਾਰਾ ਟੱਬਰ ਹੀ ਤੀਰਥ ਯਾਤਰਾ ਤੇ ਜਾਏਗਾ। ਸਵਾਰੀ ਅਤੇ ਸਾਮਾਨ ਵਾਸਤੇ ਦੋ ਘੋੜੇ ਕਿਰਾਏ ਤੇ ਲਿਆਂਦੇ ਗਏ। ਜਦੋਂ ਸਫਰ ਸ਼ੁਰੂ ਹੋਇਆ ਤਾਂ ਇਕ ਘੋੜੇ ਤੇ ਪੁੰਡਲੀਕ ਅਤੇ ਦੂਜੇ ਤੇ ਉਸਦੀ ਪਤਨੀ ਸਵਾਰ ਹੋ ਗਈ। ਦੋਹਾਂ ਬੁੱਢਿਆਂ ਨੂੰ ਪੈਰੀ ਤੁਰਨਾ ਪੈ ਰਿਹਾ ਸੀ। ਜਿਥੇ ਕਿਤੇ ਟਿਕਾਉ ਕਰਦੇ, ਉਥੇ ਖਾਣ ਪਕਾਣ ਦਾ ਪ੍ਰਬੰਧ ਵੀ ਮਾਂ ਪਿਉ ਨੂੰ ਹੀ ਕਰਨਾ ਪੈਂਦਾ ਸੀ। ਉਨ੍ਹਾਂ ਦੀ ਹਾਲਤ ਘਰ ਨਾਲੋਂ ਵੀ ਖਰਾਬ ਸੀ। ਪਰ ਉਹ ਪੁੱਤਰ ਦੇ ਪਿਆਰ ਵਾਸਤੇ ਸਭ ਕੁਝ ਸਿਰ ਤੇ ਝੱਲੀ ਜਾ ਰਹੇ ਸਨ।

ਇਕ ਰਾਤ ਨੂੰ ਚਾਰੇ ਜਣੇ ਇਕ ਆਸ਼ਰਮ ਵਿਚ ਠਹਿਰੇ। ਇਸ ਆਸ਼ਰਮ ਨੂੰ ਕਕੂਤਾ ਸਵਾਮੀ ਦਾ ਆਸ਼ਰਮ ਆਖਦੇ ਸਨ । ਖਾਣ ਪੀਣ ਤੋਂ ਵਿਹਲੇ ਹੋਕੇ ਸਭ ਸੋਂ ਗਏ। ਸਵੇਰ

ਵੇਲੇ ਜਦੋਂ ਪੁੰਡਲੀਕ ਦੀ ਅੱਖ ਖੁਲ੍ਹੀ ਤਾਂ ਉਹ ਹੈਰਾਨ ਰਹਿ ਗਿਆ। ਉਸ ਨੇ ਵੇਖਿਆ, ਕੁਝ ਪਰੀਆਂ ਏਧਰ ਉਧਰ ਫਿਰ ਰਹੀਆਂ ਸਨ ? ਉਸ ਨੇ ਹੌਂਸਲਾ ਕੀਤਾ ਅਤੇ ਇਕ ਪਰੀ ਤੋਂ ਪੁੱਛਿਆ : "ਤੁਸੀਂ ਕੌਣ ਹੋ ?"

ਪਰੀ ਨੇ ਉਤਰ ਦਿੱਤਾ; "ਅਸੀਂ ਪਰੀਆਂ ਹਾਂ।"

ਪੁੰਡਲੀਕ ਨੇ ਪੁੱਛਿਆ : "ਤੁਸੀਂ ਇਥੇ ਕੀ ਕਰਦੀਆਂ ਹੋ ?"

ਉਤਰ ਮਿਲਿਆ, "ਆਸ਼ਰਮ ਦੀ ਸਫਾਈ ਕਰਦੀਆਂ ਹਾਂ।"

ਪੁੰਡਲੀਕ ਨੇ ਇਹ ਪ੍ਰਸ਼ਨ ਕੀਤਾ, "ਤੁਸੀਂ ਆਸ਼ਰਮ ਦੀ ਸਫਾਈ ਕਿਉਂ ਕਰਦੀਆਂ ਹੋ ?"

ਪਰੀ ਨੇ ਉੱਤਰ ਵਿਚ ਦੱਸਿਆ ਕਿ ਇਹ ਆਸ਼ਰਮ ਕੋਈ ਸਾਧਾਰਨ ਆਸ਼ਰਮ ਨਹੀਂ ਹੈ। ਇਹ ਆਸ਼ਰਮ ਕਕੂਤਾ ਸਵਾਮੀ ਦਾ ਹੈ ਅਤੇ ਕਕੂਤਾ ਸਵਾਮੀ ਸਰਵਨ ਕੁਮਾਰ ਦੇ ਅਵਤਾਰ ਹੋਏ ਹਨ। ਪੁੰਡਲੀਕ ਨੂੰ ਇਹ ਤਾਂ ਪਤਾ ਸੀ ਕਿ ਸਰਵਨ ਕੁਮਾਰ ਨੇ ਆਪਣੇ ਅੰਨ੍ਹੇ ਮਾਂ ਪਿਉਂ ਦੀ ਬਹੁਤ ਸੇਵਾ ਕੀਤੀ ਸੀ ਅਤੇ ਇਸੇ ਸੇਵਾ ਕਰਕੇ ਹੀ ਸਰਵਨ ਕੁਮਾਰ ਨੂੰ ਭਗਤ ਮੰਨਿਆ ਜਾਂਦਾ ਹੈ। ਪਰ ਉਸ ਨੂੰ ਇਹ ਸਮਝ ਨਹੀਂ ਆ ਰਹੀ ਸੀ ਕਿ ਕਕੂਤਾ ਸਵਾਮੀ ਕੌਣ ਹੈ ਤੇ ਉਸਨੇ ਕੀ ਕੀਤਾ ? ਪੁੰਡਲੀਕ ਦੇ ਸ਼ੰਕੇ ਨੂੰ ਪਰੀ ਨੇ ਇਹ ਕਹਿਕੇ ਦੂਰ ਕੀਤਾ ਕਿ ਸਰਵਨ ਕੁਮਾਰ ਨੇ ਹੀ ਕਕੂਤਾ ਸਵਾਮੀ ਦੇ ਰੂਪ ਵਿਚ ਜਨਮ ਲਿਆ ਅਤੇ ਆਪਣੇ ਮਾਂ ਪਿਉ ਦੀ ਰੱਜ-ਕੇ ਸੇਵਾ ਕੀਤੀ। ਮਾਪਿਆਂ ਦੀ ਸੇਵਾ ਨੂੰ ਏਨੀ ਉਤਮ ਭਗਤੀ ਮੰਨਿਆ ਗਿਆ ਹੈ ਕਿ ਅਸੀਂ ਹਰ ਰੋਜ਼ ਇਸ ਆਸ਼ਰਮ ਦੀ ਸੇਵਾ ਕਰਦੀਆਂ ਹਾਂ। ਪੁੰਡਲੀਕ ਦੇ ਸਾਹਮਣੇ ਉਸਦੇ ਬੁੱਢੇ ਮਾਂ ਪਿਉ ਸਨ। ਆਪਣੇ ਮਾਪਿਆਂ ਪ੍ਰਤੀ ਵਿਹਾਰ ਬਾਰੇ ਸੋਚਕੇ ਉਸ ਨੂੰ ਬਹੁਤ ਸ਼ਰਮ ਆਈ। ਉਸ ਨੂੰ ਮਹਿਸੂਸ ਹੋਇਆ ਕਿ ਉਹ ਕਾਹਦਾ ਪੜ੍ਹਿਆ ਲਿਖਿਆ ਹੈ ? ਇਹ ਸੋਚਕੇ ਕਿ ਉਹ ਮਾਪਿਆਂ ਦੀ ਸੇਵਾ ਕਰਨ ਦੀ ਥਾਂ ਉਨ੍ਹਾਂ ਤੋਂ ਸੇਵਾ ਕਰਾਉਂਦਾ ਰਿਹਾ ਹੈ, ਉਸਦਾ ਸਿਰ ਸ਼ਰਮ ਨਾਲ ਝੁਕ ਗਿਆ। ਉਸ ਨੂੰ ਬਹੁਤ ਪਛਤਾਵਾ ਹੋਇਆ। ਉਸ ਨੇ ਤੀਰਥ ਤੇ ਜਾਣ ਦੀ ਥਾਂ ਮਾਪਿਆਂ ਸਮੇਤ ਵਾਪਸ ਦਿੰਦਰਵਨ ਮੁੜ ਜਾਣ ਦਾ ਫੈਸਲਾ ਕਰ ਲਿਆ। ਦਿੰਦਰਵਨ ਆਕੇ ਪੁੰਡਲੀਕ ਨੇ ਤਨ ਅਤੇ ਮਨ ਨਾਲ ਮਾਪਿਆਂ ਦੀ ਸੇਵਾ ਅਰੰਭ ਕਰ ਦਿੱਤੀ। ਮਾਪਿਆਂ ਬਾਰੇ ਵਿਖਾਈ ਜਾ ਰਹੀ ਸੇਵਾ ਭਾਵਨਾਂ ਤੇ ਪਰਮਾਤਮਾ ਬਹੁਤ ਖੁਸ਼ ਹੋਏ ਅਤੇ ਪੁੰਡਲੀਕ ਨੂੰ ਅਸ਼ੀਰਵਾਦ ਦਿੱਤੀ। ਪੁੰਡਲੀਕ ਦੀ ਸੇਵਾ ਭਗਤੀ ਕਰਕੇ ਦਿੰਦਰਵਨ ਪਵਿੱਤਰ ਸਥਾਨ ਮੰਨਿਆ ਜਾਣ ਲਗ ਪਿਆ। ਇਸ ਸਥਾਨ ਨੂੰ ਤੀਰਥ ਵਾਂਗ ਪੂਜਿਆ ਜਾਣ ਲਗਾ। ਨਾਮਦੇਵ ਜੀ ਨੂੰ ਇਸ

ਸਾਖੀ ਦਾ ਪਤਾ ਸੀ ਅਤੇ ਉਨ੍ਹਾਂ ਤੇ ਇਸਦਾ ਬਹੁਤ ਅਸਰ ਹੋਇਆ । ਨਾਮਦੇਵ ਜੀ ਨੇ ਆਪਣਾ ਬਚਪਨ ਇਸੇ ਸਥਾਨ ਤੇ ਗੁਜ਼ਾਰਿਆ ਅਤੇ ਇਸ ਸਥਾਨ ਤੇ ਸਥਾਪਤ ਮੰਦਰ ਦਾ ਉਨ੍ਹਾਂ ਦੇ ਜੀਵਨ ਤੇ ਬਹੁਤ ਪ੍ਰਭਾਵ ਸੀ । ਇਸੇ ਮੰਦਰ ਵਿਚ ਉਨ੍ਹਾਂ ਨੇ ਠਾਕਰ ਜੀ ਨੂੰ ਦੁੱਧ ਪਿਆਇਆ ਸੀ ।

2.

# ਜਿਗਿਆਸਾ

ਭਾਰਤ ਵਿਚ ਸੰਤ ਮਹਾਤਮਾ ਅਤੇ ਰਿਸ਼ੀ ਮੁਨੀਆਂ ਦੀ ਗਿਣਤੀ ਕਾਫੀ ਹੈ। ਰਿਸ਼ੀ ਲੋਕ ਬੜੇ ਸੁਲਝੇ ਹੋਏ ਹੁੰਦੇ ਸਨ ਅਤੇ ਇਨ੍ਹਾਂ ਲੋਕਾਂ ਦਾ ਆਦਰਸ਼ ਧਰਮ ਪਰਚਾਰ ਦੇ ਨਾਲ ਨਾਲ ਲੋਕ-ਭਲਾਈ ਵੀ ਹੁੰਦਾ ਸੀ। ਦੁਨੀਆਂ ਦੇ ਦੁੱਖਾਂ ਨੂੰ ਘਟਾਉਣ ਦੇ ਸਾਧਨ ਇਹ ਰਿਸ਼ੀ ਮੁਨੀ ਦਸਦੇ ਰਹਿੰਦੇ ਸਨ। ਇਨ੍ਹਾਂ ਸੰਤਾਂ ਭਗਤਾਂ ਦੀ ਸਿੱਖਿਆ ਨਾਲ ਬਹੁਤ ਸਾਰੇ ਲੋਕਾਂ ਦਾ ਜੀਵਨ ਸੁਧਰ ਜਾਂਦਾ ਸੀ। ਇਨ੍ਹਾਂ ਵਿਚੋਂ ਬਹੁਤ ਸਾਰੇ ਫਿਰ ਤੁਰ ਕੇ ਪਰਚਾਰ ਕਰਿਆ ਕਰਦੇ ਸਨ ਅਤੇ ਕੁਝ ਕੁ ਅਜਿਹੇ ਵੀ ਰਿਸ਼ੀ ਮੁਨੀ ਹੋਏ ਹਨ, ਜਿਨ੍ਹਾਂ ਨੇ ਜੋ ਕੁਝ ਪਰਚਾਰਿਆ ਉਸਨੂੰ ਲਿਖ ਵੀ ਦਿੱਤਾ ਹੈ। ਨਾਮਦੇਵ ਜੀ ਅਜਿਹੇ ਸੰਤਾਂ ਵਿਚੋਂ ਹਨ। ਉਨ੍ਹਾਂ ਨੇ ਆਪਣੇ ਜੀਵਨ-ਕਾਲ ਵਿਚ, ਆਪਣੀ ਸਿੱਖਿਆ ਨਾਲ ਅਨੇਕਾਂ ਲੋਕਾਂ ਦੇ ਜੀਵਨ ਨੂੰ ਸੁਧਾਰਿਆ। ਨਾਮਦੇਵ ਜੀ ਦੀ ਸਿੱਖਿਆ ਲਿਖਤੀ ਰੂਪ ਵਿਚ ਵੀ ਪ੍ਰਾਪਤ ਹੈ। ਇਸ ਲਿਖਤ ਦਾ ਕੁਝ ਭਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ। ਅੱਜ ਵੀ ਨਾਮਦੇਵ ਜੀ ਦੀ ਸਿੱਖਿਆ ਆਮ ਲੋਕਾਂ ਦੀ ਅਗਵਾਈ ਕਰਦੀ ਹੈ। ਭਗਤ ਨਾਮਦੇਵ ਨੇ ਆਪਣੀ ਬਾਣੀ ਵਿਚ ਆਪਣੇ ਬਾਰੇ ਕੁਝ ਨਹੀਂ ਲਿਖਿਆ ਪਰ ਫਿਰ ਵੀ ਉਨ੍ਹਾਂ ਦੀ ਬਾਣੀ ਵਿਚ ਕੁਝ ਅਜਿਹੇ ਸੰਕੇਤ ਆਏ ਹਨ, ਜਿਨ੍ਹਾਂ ਤੋਂ ਉਨ੍ਹਾਂ ਦੇ ਜੀਵਨ ਬਾਰੇ ਅੰਦਾਜ਼ਾ ਲਾਇਆ ਜਾ ਸਕਦਾ ਹੈ। ਉਨ੍ਹਾਂ ਦੀ ਬਾਣੀ ਵਿਚਲੇ ਸੰਕੇਤਾਂ ਤੋਂ ਇਲਾਵਾ, ਭਗਤ ਜੀ ਬਾਰੇ ਹੋਰ ਵਿਦਵਾਨਾਂ ਨੇ ਵੀ ਕਾਫੀ ਕੁਝ ਲਿਖਿਆ ਹੈ। ਬਾਕੀ ਲੇਖਕਾਂ ਦੀਆਂ ਲਿਖਤਾਂ ਅਤੇ ਭਗਤ ਜੀ ਦੀ ਆਪਣੀ

ਬਾਣੀ ਵਿਚੋਂ ਜਿਹੜੀ ਤਸਵੀਰ ਉਭਰਦੀ ਹੈ, ਉਸ ਦਾ ਵਰਨਣ ਇਥੇ ਦੱਸਣ ਦਾ ਯਤਨ ਹੈ।

(1)

ਨਾਮਦੇਵ ਜੀ ਦੇ ਜਨਮ ਬਾਰੇ ਵੱਖ ਵੱਖ ਸਾਖੀਆਂ ਪਰਚੱਲਤ ਹਨ। ਕੁਝ ਲੋਕ ਮੰਨਦੇ ਹਨ ਕਿ ਨਾਮਦੇਵ ਜੀ ਦਾ ਜਨਮ ਸਿੱਪੀ (ਮੋਤੀ ਦਾ ਖੋਲ) ਵਿਚੋਂ ਹੋਇਆ ਹੈ। ਇਸ ਵਿਚਾਰ ਦਾ ਆਧਾਰ ਸ਼ਬਦ 'ਸ਼ਿੰਪੀ' ਹੈ। ਸ਼ਿੰਪੀ ਨੂੰ ਕਿਸੇ ਨੇ ਸ਼ਿੰਪ ਸਮਝ ਲਿਆ ਹੋਵੇਗਾ ਅਤੇ ਇਹੀ ਸ਼ਬਦ ਹੌਲੀ ਹੌਲੀ ਸਿੱਪੀ ਹੋ ਕੇ ਪਰਚੱਲਤ ਹੋ ਗਿਆ ਜਾਪਦਾ ਹੈ। ਇਸ ਸ਼ਬਦ ਦਾ ਨਾਮਦੇਵ ਜੀ ਦੇ ਜਨਮ ਨਾਲ ਕੋਈ ਸੰਬੰਧ ਨਹੀਂ ਜਾਪਦਾ। ਪਰੰਤੂ ਇਸ ਦਾ ਸੰਬੰਧ ਨਾਮਦੇਵ ਜੀ ਦੇ ਪਰਿਵਾਰ ਨਾਲ ਅਵੱਸ਼ ਹੈ। ਅਸਲ ਵਿਚ 'ਸ਼ਿੰਪ' ਮਰਾਠੀ ਭਾਸ਼ਾ ਦਾ ਸ਼ਬਦ ਹੈ ਅਤੇ ਇਸਦਾ ਅਰਥ ਛੀਂਬਾ ਹੈ। ਛੀਂਬੇ ਉਹ ਲੋਕ ਹਨ ਜਿਹੜੇ ਕਪੜੇ ਰੰਗਣ ਅਤੇ ਕਪੜੇ ਸਿਊਣ ਦਾ ਕੰਮ ਕਰਦੇ ਹਨ। ਮਹਾਂ ਪੁਰਸ਼ਾਂ ਬਾਰੇ ਅਜਿਹੀਆਂ ਸਾਖੀਆਂ ਆਮ ਹੀ ਪਰਚੱਲਤ ਹੋ ਜਾਂਦੀਆਂ ਹਨ। ਇਕ ਹੋਰ ਸਾਖੀ ਮੁਤਾਬਿਕ ਜਦੋਂ ਨਾਮਦੇਵ ਜੀ ਦਾ ਜਨਮ ਹੋਇਆ ਤਾਂ ਦੇਵਤਿਆਂ ਨੇ ਧਰਤੀ ਤੇ ਫੁੱਲਾਂ ਦੀ ਵਰਸ਼ਾ ਕੀਤੀ ਸੀ। ਉਸ ਮੌਕੇ ਤੇ ਸਾਰਾ ਆਕਾਸ਼ ਅਰਸ਼ੀ ਸੰਗੀਤ ਨਾਲ ਗੂੰਜ ਉਠਿਆ ਸੀ। ਇਨ੍ਹਾਂ ਸਾਖੀਆਂ ਤੋਂ ਇਹ ਜ਼ਰੂਰ ਪਤਾ ਲਗ ਜਾਂਦਾ ਹੈ ਕਿ ਭਗਤ ਨਾਮਦੇਵ ਦੇ ਮੁੱਢਲੇ ਜੀਵਨ ਵਿਚੋਂ ਹੀ ਮਹਾਨ ਆਤਮਾ ( ਮਹਾਂ ਪੁਰਸ਼ ) ਦੀਆਂ ਨਿਸ਼ਾਨੀਆਂ ਦਿੱਸਣ ਲਗ ਪਈਆਂ ਸਨ। ਦੋ ਸਾਲ ਦੀ ਛੋਟੀ ਜਿਹੀ ਉਮਰ ਵਿਚ ਹੀ ਬਾਲਕ ਨਾਮਦੇਵ ਅੰਦਰ ਧਾਰਮਿਕ ਜਿਗਿਆਸਾ ਪੈਦਾ ਹੋਣ ਲਗ ਪਈ ਸੀ। ਭਗਤ ਜੀ ਨੇ ਬਚਪਨ ਵਿਚ ਵਿੱਠਲ ( ਵਿਸ਼ਨੂੰ ਲਈ ਮਰਾਠੀ ਨਾਮ ) ਦਾ ਨਾਮ ਜਪਣਾ ਸ਼ੁਰੂ ਕਰ ਦਿਤਾ ਸੀ। ਪੰਜ ਸਾਲ ਦੀ ਉਮਰ ਵਿਚ ਜਦੋਂ ਉਹ ਸਕੂਲ ਪੜ੍ਹਣ ਵਾਸਤੇ ਗਏ ਤਾਂ ਮਾਸਟਰ ਨੇ ਨਾਮਦੇਵ ਜੀ ਨੂੰ ਅੱਖਰ ਲਿਖਣ ਲਈ ਆਖਿਆ। ਨਾਮਦੇਵ ਜੀ ਨੇ ਕੋਈ ਅੱਖਰ ਲਿਖਣ ਦੀ ਥਾਂ ਫੱਟੀ ਉਤੇ 'ਵਿੱਠਲ' ਲਿਖ ਦਿਤਾ। ਅਜੇ ਨਾਮਦੇਵ ਜੀ ਸੱਤ ਸਾਲਾਂ ਦੇ ਹੋਏ ਸਨ ਕਿ ਉਨ੍ਹਾਂ ਨੇ ਵੱਟੇ ਲੈਕੇ ਉਨ੍ਹਾਂ ਦੀਆਂ ਕੈਂਸਾਂ ( ਖੜਤਾਲਾਂ ) ਬਨਾ ਲਈਆਂ। ਫਿਰ ਇਨ੍ਹਾਂ ਵੱਟਿਆਂ ਨੂੰ ਉਹ ਛੈਣਿਆਂ ਵਾਂਗ ਵਜਾਉਂਦੇ ਅਤੇ ਉਨ੍ਹਾਂ ਦੀ ਤਾਲ ਨਾਲ ਵਿੱਠਲ ਦਾ ਨਾਮ ਜਪਦੇ ਰਹਿੰਦੇ। ਵਿੱਠਲ ਦੀ ਮਹਿਮਾਂ ਵਿਚ ਉਹ ਭਜਨ ਗਾਉਂਦੇ ਰਹਿੰਦੇ ਸਨ। ਨਾਮ ਕੀਰਤਨ ਵਿਚ ਕਈ ਵਾਰ ਏਨੇ ਮੁਗਧ ਹੋ ਜਾਂਦੇ ਕਿ ਮਸਤੀ ਵਿਚ ਨੱਚਣ ਲਗ ਪੈਂਦੇ। ਇਹ ਵੀ ਸਾਖੀ ਆਉਂਦੀ ਹੈ ਕਿ ਦੇਵਤੇ ਨਾਮਦੇਵ ਜੀ ਦੇ ਨਾਚ ਵਿਚ ਸ਼ਾਮਲ ਹੋਣ ਲਈ ਆਪ ਆਇਆ ਕਰਦੇ ਸਨ। ਅਜਿਹੀਆਂ ਸਾਖੀਆਂ ਜਿਹੜੀਆਂ ਭਗਤ ਜੀ ਦੇ ਬਚਪਨ ਨਾਲ ਜੁੜੀਆਂ

ਹੋਈਆਂ ਹਨ, ਉਨ੍ਹਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਸੰਤਤਾਈ ਦੇ ਗੁਣ ਭਗਤ ਜੀ ਦੇ ਸੁਭਾ ਵਿਚ ਮੁੱਢ ਤੋਂ ਹੀ ਨਜ਼ਰ ਆਉਣ ਲਗ ਪਏ ਸਨ ।

(2)

ਭਗਤ ਨਾਮਦੇਵ ਜੀ ਦੇ ਘਰ ਦਾ ਵਾਤਾਵਰਣ ਵੀ ਧਾਰਮਿਕ ਸੀ। ਉਨ੍ਹਾਂ ਦੇ ਪਿਤਾ ਜੀ ਨੇਮ ਨਾਲ ਪਾਠ ਪੂਜਾ ਕਰਦੇ ਅਤੇ ਮੰਦਰ ਜਾਂਦੇ ਸਨ । ਭਗਤ ਜੀ ਤੇ ਪਿਤਾ ਵਲੋਂ ਕੀਤੇ ਜਾ ਰਹੇ ਧਾਰਮਿਕ ਕੰਮਾਂ ਦਾ ਬਹੁਤ ਅਸਰ ਹੋ ਰਿਹਾ ਸੀ । ਮਾਤਾ ਪਿਤਾ ਨੂੰ ਬਾਲਕ ਨਾਮਦੇਵ ਜੀ ਦੀ ਸਾਧੂ ਬਿਰਤੀ ਨੇ ਫਿਕਰ ਵਿਚ ਪਾ ਦਿਤਾ । ਏਨੀ ਛੋਟੀ ਉਮਰ ਵਿਚ ਜੇ ਇਹ ਹਾਲ ਹੈ ਤਾਂ ਨਾਮਦੇਵ ਜੀ ਵੱਡੇ ਹੋ ਕੇ ਕਿਤੇ ਘਰ ਹੀ ਨ ਛੱਡ ਦੇਣ, ਇਹ ਫਿਕਰ ਮਾਤਾ ਪਿਤਾ ਦੇ ਮਨ ਵਿਚ ਪੈਦਾ ਹੋ ਰਿਹਾ ਸੀ । ਉਨ੍ਹਾਂ ਨੇ ਸੋਚਿਆ ਕਿ ਕਿਉਂ ਨ ਨਾਮਦੇਵ ਜੀ ਨੂੰ ਕਬੀਲਦਾਰੀ ਵਿਚ ਪਾ ਦਿੱਤਾ ਜਾਵੇ । ਸਭ ਤੋਂ ਪਹਿਲਾਂ ਉਨ੍ਹਾਂ ਨੇ ਨਾਮਦੇਵ ਜੀ ਦੇ ਵਿਆਹ ਦੀ ਸਕੀਮ ਬਨਾਈ । ਉਨ੍ਹਾਂ ਦਿਨਾਂ ਵਿਚ ਵਿਆਹ ਛੋਟੀ ਉਮਰ ਵਿਚ ਹੀ ਹੋ ਜਾਇਆ ਕਰਦੇ ਸਨ । ਨਾਮਦੇਵ ਜੀ ਅਜੇ ਅੱਠ ਸਾਲਾਂ ਦੇ ਹੀ ਹੋਏ ਸਨ ਕਿ ਉਨ੍ਹਾਂ ਦੇ ਵਿਆਹ ਦੀ ਤਿਆਰੀ ਅਰੰਭ ਦਿਤੀ ਗਈ । ਇਕ ਰੱਜੇ ਪੁੱਜੇ ਸੇਠ ਗੋਵਿੰਦ ਸੇਠ ਦੀ ਲੜਕੀ ਰਾਜਾਬਾਈ ਨਾਲ ਨਾਮਦੇਵ ਜੀ ਦਾ ਵਿਆਹ ਕਰ ਦਿੱਤਾ ਗਿਆ । ਵਿਆਹ ਹੋ ਜਾਣ ਦੇ ਬਾਵਜੂਦ ਨਾਮਦੇਵ ਜੀ ਦੇ ਸੁਭਾ ਵਿਚ ਕੋਈ ਫਰਕ ਨ ਪਿਆ ਅਤੇ ਨਾਮਦੇਵ ਜੀ ਪਰਮਾਤਮਾ ਦੀ ਯਾਦ ਨੂੰ ਆਪਣੇ ਮਨ ਵਿਚ ਟਿਕਾਈ ਰਖਦੇ । ਮੰਦਰ ਵਿਚ ਜਾ ਕੇ ਪੂਜਾ ਪਾਠ ਕਰਨ ਵਿਚ ਵੀ ਉਨ੍ਹਾਂ ਨੇ ਕੋਈ ਫਰਕ ਨ ਪੈਣ ਦਿਤਾ । ਜਿਹੜੀ ਸੰਤੁਸ਼ਟਤਾ ਭਗਤ ਜੀ ਨੂੰ ਇਕੱਲਿਆਂ ਬੈਠਕੇ ਜਾਂ ਮੰਦਰ ਵਿਚ ਪੂਜਾ ਕਰਕੇ ਜਾਂ ਕੀਰਤਨ ਕਰਕੇ ਪ੍ਰਾਪਤ ਹੁੰਦੀ ਸੀ, ਉਹ ਬਾਕੀ ਕੰਮਾਂ ਵਿਚੋਂ ਨਹੀਂ ਸੀ ਮਿਲਦੀ । ਜਿਹੜੀ ਖੁਸ਼ੀ ਭਗਤ ਨਾਮਦੇਵ ਜੀ ਆਪਣੇ ਅੰਦਰ ਮਹਿਸੂਸ ਕਰਦੇ ਸਨ, ਉਸਨੂੰ ਆਮ ਲੋਕਾਂ ਵਿਚ ਵੰਡਣਾ ਚਾਹੁੰਦੇ ਸਨ ਪਰੰਤੂ ਉਨ੍ਹਾਂ ਨੂੰ ਅਜਿਹਾ ਕਰਨ ਵਿਚ ਮੁਸ਼ਕਲ ਪੇਸ਼ ਆ ਰਹੀ ਸੀ । ਪਹਿਲੀ ਮੁਸ਼ਕਲ ਤਾਂ ਇਹ ਸੀ ਕਿ ਜਿਸ ਭਾਸ਼ਾ ਵਿਚ ਲੋਕਾਂ ਨੂੰ ਇਹ ਗੱਲ ਸਮਝ ਆ ਸਕਦੀ ਸੀ, ਉਸਦੀ ਨਾਮਦੇਵ ਜੀ ਕੋਲ ਘਾਟ ਸੀ । ਇਸ ਤੋਂ ਵੀ ਵੱਡੀ ਮੁਸ਼ਕਲ ਇਹ ਸੀ ਕਿ ਉਨ੍ਹਾਂ ਅੰਦਰ ਕਈ ਪ੍ਰਕਾਰ ਦੇ ਸ਼ੰਕੇ ਪੈਦਾ ਹੋ ਰਹੇ ਸਨ । ਇਕ ਸ਼ੰਕਾ ਇਹ ਸੀ ਕਿ ਵਿਆਹ ਦੀ ਕੀ ਲੋੜ ਸੀ ਅਤੇ ਇਹ ਕਿਉਂ ਕੀਤਾ ਗਿਆ ? ਇਹ ਦੁਨੀਆਂ ਜਾਂ ਜਗਤ ਕੀ ਹੈ ? ਇਸ ਨੂੰ ਅਪਨਾਇਆ ਜਾਵੇ ਕਿ ਤਿਆਗ ਦਿੱਤਾ ਜਾਵੇ ? ਇਨ੍ਹਾਂ ਪ੍ਰਸ਼ਨਾਂ ਨੇ ਨਾਮਦੇਵ ਜੀ ਦੇ ਬਾਹਰੋਂ ਦਿਸਦੇ

ਸ਼ਾਂਤ ਮਨ ਵਿਚ ਹਲਚਲ ਮਚਾ ਰਖੀ ਸੀ । ਇਸ ਜਿਗਿਆਸਾ ਨੂੰ ਤ੍ਰਿਪਤ ਕਰਨ ਲਈ ਨਾਮਦੇਵ ਜੀ ਬਹੁਤ ਉਤਸੁਕ ਸਨ । ਨਾਮਦੇਵ ਜੀ ਕਿਸੇ ਐਸੇ ਮਹਾਂਪੁਰਸ਼ ਦੀ ਭਾਲ ਵਿਚ ਸਨ ਜੋ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਦੇ ਸਕੇ । ਅਜਿਹਾ ਪੁਰਸ਼ ਨਾਮਦੇਵ ਜੀ ਨੂੰ ਮਿਲ ਗਿਆ ਸੀ । ਉਨਾਂ ਦਾ ਨਾਮ ਵਿਸੋਬਾ ਖੇਚਰ ਸੀ । ਵਿਸੋਬਾ ਖੇਚਰ ਜੀ ਨੂੰ ਨਾਮਦੇਵ ਜੀ ਨੇ ਗੁਰੂ ਧਾਰਨ ਕੀਤਾ । ਵਿਸੋਬਾ ਖੇਚਰ ਨਾਮਦੇਵ ਜੀ ਨੂੰ ਕਿਸ ਤਰ੍ਹਾਂ ਮਿਲੇ ਇਹ ਇਕ ਰੌਚਕ ਘਟਨਾ ਹੈ ।

(3)

ਇਕ ਵਾਰ ਨਾਮਦੇਵ ਜੀ ਇਕ ਮੁਸਲਮਾਨ ਵਪਾਰੀ ਨੂੰ ਮਿਲੇ । ਮੁਸਲਮਾਨ ਵਪਾਰੀ ਨਾਲ ਗੱਲਾਂ ਕਰਦਿਆਂ ਨਾਮਦੇਵ ਜੀ ਨੇ ਆਪਣੇ ਮਨ ਵਿਚ ਪੈਦਾ ਹੋਣ ਵਾਲੇ ਸ਼ੰਕਿਆ ਦਾ ਵੀ ਵਰਣਨ ਕੀਤਾ । ਉਸ ਨੇ ਨਾਮਦੇਵ ਜੀ ਦੀਆਂ ਗੱਲਾਂ ਨੂੰ ਬੜੇ ਧਿਆਨ ਨਾਲ ਸੁਣਿਆ ਅਤੇ ਬਹੁਤ ਪ੍ਰਭਾਵਿਤ ਹੋਇਆ । ਜਦੋਂ ਗੱਲਾਂ ਖਤਮ ਹੋਈਆਂ ਤਾਂ ਵਪਾਰੀ ਨੇ ਨਾਮਦੇਵ ਜੀ ਨੂੰ ਸਲਾਹ ਦਿੱਤੀ ਕਿ ਇਥੇ ਜੋ ਨਾਗ ਨਾਥ ਦਾ ਮੰਦਰ ਹੈ ਉਸ ਵਿਚ ਚਲੇ ਜਾਉ । ਤੁਹਾਨੂੰ ਉਥੇ ਤੁਹਾਡਾ ਗੁਰੂ ਮਿਲ ਜਾਵੇਗਾ । ਗੁਰੂ ਹੀ ਇਨ੍ਹਾਂ ਸਾਰੇ ਸ਼ੰਕਿਆਂ ਦਾ ਉੱਤਰ ਦੇ ਸਕਦਾ ਹੈ । ਇਹ ਸਲਾਹ ਦੇਕੇ ਮੁਸਲਮਾਨ ਵਪਾਰੀ ਚਲਾ ਗਿਆ । ਨਾਮਦੇਵ ਜੀ ਨੂੰ ਉਸ ਦੀ ਆਖੀ ਹੋਈ ਗੱਲ ਚੰਗੀ ਲਗੀ ਅਤੇ ਉਹ ਨਾਗ ਨਾਥ ਦੇ ਮੰਦਰ ਵਲ ਤੁਰ ਪਏ । ਜਦੋਂ ਉਹ ਨਾਗਨਾਥ ਦੇ ਮੰਦਰ ਵਿਚ ਪਹੁੰਚੇ ਤਾਂ ਵੇਖਕੇ ਹੈਰਾਨ ਰਹਿ ਗਏ । ਸਾਹਮਣੇ ਮੰਦਰ ਵਿਚ ਇਕ ਗੰਦਾ ਜਿਹਾ ਕੋਹੜੀ ਜ਼ਖਮਾਂ ਨਾਲ ਭਰਿਆ ਹੋਇਆ, ਖੜਾ ਹੈ। ਨਾਮਦੇਵ ਜੀ ਨੂੰ ਸੌਦਾਗਰ ਦੀ ਆਖੀ ਹੋਈ ਗੱਲ ਚੇਤੇ ਆਈ ਅਤੇ ਇਕ ਪਲ ਲਈ ਉਨ੍ਹਾਂ ਦੇ ਮਨ ਵਿਚ ਆਇਆ ਕਿ ਇਹੀ ਮੇਰਾ ਗੁਰੂ ਹੈ। ਜਦੋਂ ਨਾਮਦੇਵ ਜੀ ਪੂਰਨ ਸਤਿਕਾਰ ਨਾਲ ਕੋਹੜੀ ਵਲ ਵਧੇ ਤਾਂ ਕੋਹੜੀ ਨੇ ਆਪਣਾ ਗਲਿਆ ਹੋਇਆ ਅਤੇ ਗੰਦਾ ਪੈਰ ਨਾਗਨਾਥ ਦੀ ਮੂਰਤੀ ਤੇ ਰੱਖ ਦਿਤਾ । ਕੋਹੜੀ ਦੇ ਜ਼ਖਮਾਂ ਵਿਚੋਂ ਲਹੂ ਤੇ ਪਾਕ ਵਗ ਰਹੀ ਸੀ ਜਿਸ ਨਾਲ ਸਾਰੀ ਮੂਰਤੀ ਲਿੱਬੜ ਗਈ । ਨਾਮਦੇਵ ਜੀ ਜਿਸ ਮੂਰਤੀ ਦੇ ਦਰਸ਼ਨਾਂ ਲਈ ਐਡੀ ਦੂਰ ਤੋਂ ਚਲਕੇ ਆਏ ਸਨ, ਉਸ ਦੀ ਇਹ ਹਾਲਤ ਵੇਖਕੇ ਉਨ੍ਹਾਂ ਨੂੰ ਬਹੁਤ ਅਫਸੋਸ ਹੋਇਆ । ਏਸੇ ਮੂਰਤੀ ਦੇ ਬਹਾਨੇ ਨਾਲ ਤਾਂ ਉਨ੍ਹਾਂ ਨੂੰ ਉਨ੍ਹਾਂ ਦੇ ਗੁਰੂ ਦੇ ਦਰਸ਼ਨ ਹੋਣੇ ਸਨ । ਮੂਰਤੀ ਤੇ ਟਿਕੇ ਹੋਏ ਗੰਦੇ ਪੈਰ ਨੂੰ ਵੇਖਕੇ ਉਨ੍ਹਾਂ ਦਾ ਮਨ ਬੜਾ ਖ਼ਰਾਬ ਹੋਇਆ । ਨਾਮਦੇਵ ਜੀ ਨੇ ਹੌਂਸਲਾ ਕਰਕੇ ਉਸ ਕੋਹੜੀ ਨੂੰ ਆਖਿਆ :

"ਪਵਿੱਤਰ ਮੂਰਤੀ ਤੇ ਪੈਰ ਰੱਖਣਾ ਪਾਪ ਹੈ ।।"

ਕੋਹੜੀ ਨੇ ਬੜੀ ਬੇਪਰਵਾਹੀ ਨਾਲ ਉੱਤਰ ਦਿੱਤਾ :

"ਮੇਰਾ ਪੈਰ ਚੁੱਕਕੇ ਉਥੇ ਰੱਖ ਦੇ, ਜਿਥੇ ਮੂਰਤੀ ਨਹੀਂ ਹੈ।"

ਨਾਮਦੇਵ ਜੀ ਨੇ ਅਜਿਹਾ ਕਰਨ ਦੀ ਪੂਰੀ ਕੋਸ਼ਿਸ਼ ਕੀਤੀ । ਲਿੱਬੜੇ ਹੋਏ ਪੈਰ ਨੂੰ ਮੂਰਤੀ ਤੋਂ ਚੁੱਕਕੇ ਪਾਸੇ ਰੱਖਿਆ ਤਾਂ ਮੂਰਤੀ ਉਸੇ ਪਾਸੇ ਵਲ ਹੋ ਗਈ। ਨਾਮਦੇਵ ਜੀ ਕੋਹੜੀ ਦੇ ਪੈਰ ਨੂੰ ਜਿਸ ਪਾਸੇ ਵਲ ਕਰਦੇ, ਮੂਰਤੀ ਉਸੇ ਪਾਸੇ ਵਲ ਫਿਰ ਜਾਂਦੀ। ਨਾਮਦੇਵ ਜੀ ਤੇ ਇਸ ਕ੍ਰਿਸ਼ਮੇ ਦਾ ਬਹੁਤ ਅਸਰ ਹੋਇਆ। ਵਪਾਰੀ ਦੀ ਆਖੀ ਹੋਈ ਗੱਲ ਉਨ੍ਹਾਂ ਨੂੰ ਸਮਝ ਆ ਰਹੀ ਸੀ। ਉਨ੍ਹਾਂ ਨੂੰ ਯਕੀਨ ਹੋ ਗਿਆ ਕਿ ਇਹ ਕੋਹੜੀ ਨਹੀਂ ਸਗੋਂ ਉਹੀ ਮਹਾਂ-ਪੁਰਖ ਹਨ ਜਿਨ੍ਹਾਂ ਦੀ ਉਨ੍ਹਾਂ ਨੂੰ ਭਾਲ ਹੈ। ਨਾਮਦੇਵ ਜੀ ਹੈਰਾਨਗੀ ਤੇ ਸ਼ਰਧਾ ਨਾਲ ਕੋਹੜੀ ਦੇ ਚਰਨਾਂ ਵਿਚ ਡਿੱਗ ਪਏ। ਅਜੇ ਵੀ ਇਕ ਇਮਤਿਹਾਨ ਨਾਮਦੇਵ ਜੀ ਲਈ ਬਾਕੀ ਸੀ। ਕੋਹੜੀ ਨੇ ਨਾਮਦੇਵ ਜੀ ਨੂੰ ਹੁਕਮ ਦਿੱਤਾ, "ਆਪਣੇ ਮੋਢਿਆਂ ਤੇ ਚੁੱਕਕੇ ਮੈਨੂੰ ਮੰਦਰ ਤੋਂ ਬਾਹਰ ਲੈ ਚੱਲ।" ਨਾਮਦੇਵ ਨੇ ਹੁਕਮ ਦੀ ਪਾਲਣਾ ਕੀਤੀ ਅਤੇ ਖੂਨ ਤੇ ਪਾਕ ਨਾਲ ਲੱਥ ਪੱਥ ਕੋਹੜੀ ਨੂੰ ਆਪਣੇ ਮੋਢਿਆਂ ਤੇ ਚੁੱਕ ਲਿਆ। ਨਾਮਦੇਵ ਜੀ ਦੀ ਸੇਵਾ ਭਾਵਨਾਂ ਦਾ ਏਨਾਂ ਅਸਰ ਹੋਇਆ ਕਿ ਕੋਹੜੀ ਨੇ ਆਪਣਾ ਅਸਲੀ ਰੂਪ ਧਾਰਨ ਕਰ ਲਿਆ। ਅਰੋਗ, ਸੁੰਦਰ ਅਤੇ ਸਿਹਤਮੰਦ ਸ਼ਕਲ ਵਾਲਾ ਵਿਅਕਤੀ ਜੋ ਸਾਹਮਣੇ ਖੜਾ ਸੀ, ਉਹ ਵਿਸੋਬਾ ਖੇਚਰ ਹੀ ਸੀ। ਵਿਸੋਬਾ ਖੇਚਰ ਨੂੰ ਸਾਹਮਣੇ ਵੇਖਕੇ ਨਾਮਦੇਵ ਜੀ ਗਦ ਗਦ ਹੋ ਗਏ। ਉਸ ਦਿਨ ਤੋਂ ਵਿਸੋਬਾ ਖੇਚਰ ਭਗਤ ਨਾਮਦੇਵ ਜੀ ਦੇ ਗੁਰੂ ਹੋ ਗਏ। ਭਗਤ ਜੀ ਨੇ ਬਾਕੀ ਜੀਵਨ ਵਿਸੋਬਾ ਖੇਚਰ ਜੀ ਦੀ ਅਗਵਾਈ ਵਿਚ ਗੁਜ਼ਾਰਿਆ। ਗੁਰੂ-ਪ੍ਰਾਪਤੀ ਦੀ ਇਸ ਘਟਨਾਂ ਤੋਂ ਪਤਾ ਲਗਦਾ ਹੈ ਕਿ ਗੁਰੂ ਪ੍ਰਾਪਤੀ ਦਾ ਮਾਰਗ ਬੜਾ ਕਠਨ ਤੇ ਬਿਖੜਾ ਹੈ। ਇਸ ਮਾਰਗ ਤੇ ਉਹੀ ਚਲ ਸਕਦਾ ਹੈ ਜਿਹੜਾ ਸਿਦਕ ਅਤੇ ਸ਼ਰਧਾ ਦਾ ਪੱਲਾ ਫੜੀ ਰਖਦਾ ਹੈ। ਇਸ ਘਟਨਾਂ ਤੋਂ ਇਹ ਵੀ ਪਤਾ ਲਗਦਾ ਹੈ ਕਿ ਪ੍ਰੀਖਿਆ ਦੀ ਘੜੀ ਵਾਸਤੇ ਮਨੁੱਖ ਨੂੰ ਹਰ ਵਕਤ ਤਿਆਰ ਰਹਿਣਾ ਚਾਹੀਦਾ ਹੈ। ਨਾਮਦੇਵ ਜੀ ਇਸ ਕਿਸਮ ਦੀਆਂ ਪ੍ਰੀਖਿਆਵਾਂ ਦਾ ਸਾਹਮਣਾ ਕਰਦੇ ਰਹੇ ਹਨ। ਜਦੋਂ ਵੀ ਉਨ੍ਹਾਂ ਦੇ ਮਨ ਵਿਚ ਕੋਈ ਸ਼ੰਕਾ ਪੈਦਾ ਹੋਇਆ, ਉਦੋਂ ਹੀ ਉਨ੍ਹਾਂ ਨੂੰ ਇਸਦਾ ਹੱਲ ਕਿਸੇ ਪ੍ਰੀਖਿਆ ਵਿਚ ਪੈਕੇ ਮਿਲ ਗਿਆ। ਇਹ ਪ੍ਰੀਖਿਆਵਾਂ ਉਨ੍ਹਾਂ ਦੀ ਜਗਿਆਸਾ ਦੀ ਪੂਰਤੀ ਕਰਦੀਆਂ ਰਹੀਆਂ ਹਨ । ਇਨ੍ਹਾਂ ਬਾਰੇ ਕਈ ਸਾਖੀਆਂ ਹੋਰ ਵੀ ਪਰਚੱਲਤ ਹਨ।

ਵਿਸੋਬਾ ਖੇਚਰ ਵਾਲੀ ਉਪਰੋਕਤ ਘਟਨਾਂ ਨੇ ਨਾਮਦੇਵ ਜੀ ਨੂੰ ਵਿਸ਼ਵਾਸ਼ ਦਿਵਾ ਦਿੱਤਾ ਸੀ ਕਿ ਪਰਮਾਤਮਾ ਕਿਸੇ ਵੀ ਥਾਂ ਤੇ ਕਿਸੇ ਵੀ ਹਾਲਤ ਜਾਂ ਕਿਸੇ ਵੀ ਸ਼ਕਲ ਵਿਚ ਮਿਲ ਸਕਦਾ ਹੈ। ਇਕ ਵਾਰ ਨਾਮਦੇਵ ਜੀ ਨੂੰ ਇਕ ਨਦੀ ਦੇ ਕੰਢੇ ਰਾਤ ਪੈ ਗਈ। ਇਸ ਨਦੀ ਦਾ ਨਾਮ 'ਮਾਨ' ਦਸਦੇ ਹਨ। ਇਸ ਨਦੀ ਦੇ ਕੰਢੇ ਤੇ ਇਕ ਛੋਟਾ ਜਿਹਾ ਪਿੰਡ ਸੀ ਜਿਸਦਾ ਨਾਮ ਮੰਜਾਰੀ ਸੀ। ਨਾਮਦੇਵ ਜੀ ਨੇ ਪਿੰਡ ਤੋਂ ਬਾਹਰ ਨਦੀ ਦੇ ਕੰਢੇ ਤੇ ਰਾਤ ਕੱਟਣ ਦਾ ਮਨ ਬਣਾ ਲਿਆ। ਖਾਣ ਪੀਣ ਦੀਆਂ ਲੋੜ ਜੋਗੀਆਂ ਚੀਜ਼ਾਂ ਉਹ ਨਾਲ ਰੱਖਦੇ ਸਨ ਅਤੇ ਬਾਕੀ ਲੋੜੀਂਦੀਆਂ ਚੀਜ਼ਾਂ ਉਹ ਪਿੰਡ ਤੋਂ ਲੈ ਆਏ। ਆਪਣੇ ਹੱਥ ਨਾਲ ਨਾਮਦੇਵ ਜੀ ਨੇ ਰੋਟੀ ਤਿਆਰ ਕੀਤੀ। ਰੋਟੀ ਖਾਣ ਤੋਂ ਪਹਿਲਾਂ ਉਹ ਪਾਣੀ ਲੈਣ ਵਾਸਤੇ ਨਦੀ ਵਲ ਤੁਰ ਪਏ। ਜਦੋਂ ਉਹ ਪਾਣੀ ਲੈ ਕੇ ਵਾਪਸ ਆ ਰਹੇ ਸਨ ਤਾਂ ਉਨ੍ਹਾਂ ਨੇ ਵੇਖਿਆ ਕਿ ਇਕ ਕੁੱਤਾ ਉਨ੍ਹਾਂ ਦੀਆਂ ਰੋਟੀਆਂ ਮੂੰਹ ਵਿਚ ਪਾਈ ਭੱਜਿਆ ਜਾ ਰਿਹਾ ਹੈ। ਨਾਮਦੇਵ ਜੀ ਨੂੰ ਤੁਰਤ ਖਿਆਲ ਆਇਆ ਕਿ ਇਹ ਕੁੱਤਾ ਕੋਈ ਭੁੱਖਾ ਕੁੱਤਾ ਨਹੀਂ ਹੈ। ਇਹ ਤਾਂ ਵਿਠੱਲ ਜੀ ਹੋਣਗੇ ਜੋ ਭੇਸ ਵਟਾਕੇ ਆਪਣੇ ਭਗਤ ਦੀ ਪ੍ਰੀਖਿਆ ਲੈ ਰਹੇ ਹਨ। ਜਦੋਂ ਉਹ ਆਪਣੀ ਥਾਂ ਤੇ ਪਹੁੰਚੇ ਤਾਂ ਵੇਖਿਆ ਕਿ ਕੁੱਤਾ ਰੋਟੀਆਂ ਤਾਂ ਲੈ ਗਿਆ। ਪ੍ਰੰਤੂ ਘਿਉ ਦੀ ਕਟੋਰੀ ਉਥੇ ਹੀ ਪਈ ਹੈ। ਨਾਮਦੇਵ ਜੀ ਨੂੰ ਇਹ ਅਫਸੋਸ ਹੋ ਰਿਹਾ ਸੀ ਕਿ ਵਿੱਠਲ ਜੀ ਨੂੰ ਰੁੱਖੀ ਰੋਟੀ ਖਾਣੀ ਪਵੇਗੀ। ਉਨ੍ਹਾਂ ਨੇ ਤੁਰਤ ਘਿਉ ਦੀ ਕਟੋਰੀ ਚੁੱਕ ਲਈ ਅਤੇ ਕੁੱਤੇ ਦੇ ਪਿੱਛੇ ਦੌੜਨਾ ਸ਼ੁਰੂ ਕਰ ਦਿੱਤਾ। ਕਿਉਂਕਿ ਉਹ ਕੁੱਤੇ ਨੂੰ ਘਿਉ ਦੀ ਕਟੋਰੀ ਰੋਟੀ ਨਾਲ ਭੇਟ ਕਰਨਾ ਚਾਹੁੰਦੇ ਸਨ। ਨਾਮਦੇਵ ਜੀ ਦਾ ਅੰਦਾਜ਼ਾ ਠੀਕ ਨਿਕਲਿਆ। ਵਿੱਠਲ ਜੀ ਸੱਚੀ ਮੁੱਚੀ ਕੁੱਤੇ ਦਾ ਭੇਸ ਧਾਰਕੇ, ਨਾਮਦੇਵ ਜੀ ਦੀ ਪ੍ਰੀਖਿਆ ਲੈ ਰਹੇ ਸਨ। ਵਿੱਠਲ ਜੀ ਨੇ ਅਸਲੀ ਰੂਪ ਧਾਰਨ ਕਰਕੇ ਨਾਮਦੇਵ ਜੀ ਤੋਂ ਪੁਛਿਆ, "ਤੁਸੀਂ ਕੁੱਤੇ ਵਿਚੋਂ ਮੇਰੀ ਝਲਕ ਕਿਵੇਂ ਵੇਖ ਲਈ ?" ਨਾਮਦੇਵ ਜੀ ਨੇ ਬੜੀ ਅਧੀਨਗੀ ਨਾਲ ਉੱਤਰ ਦਿੱਤਾ, "ਇਹ ਸਾਰੀ ਕਿਰਪਾ ਮੇਰੇ ਗੁਰੂ ਵਿਸੋਬਾ ਖੇਚਰ ਦੀ ਹੈ।"

(3)

ਨਾਮਦੇਵ ਜੀ ਦੀ ਪ੍ਰਸਿੱਧੀ ਭਗਤ ਦੇ ਤੌਰ ਤੇ ਬਹੁਤ ਹੋ ਚੁੱਕੀ ਸੀ। ਆਸੇ ਪਾਸਿਆਂ ਤੋਂ ਲੋਕ ਭਗਤ ਜੀ ਦੇ ਦਰਸ਼ਣਾਂ ਲਈ ਆਉਂਦੇ ਹੀ ਰਹਿੰਦੇ ਸਨ। ਜਦੋਂ ਕਦੀ ਮੌਕਾ ਮਿਲਦਾ, ਨਾਮਦੇਵ ਜੀ ਦੂਰ ਨੇੜੇ ਜਾਕੇ ਆਪਣੇ ਵਿਚਾਰ ਲੋਕਾਂ ਤਕ ਪਹੁੰਚਾਇਆ ਕਰਦੇ ਸਨ। ਇਕ ਸਾਖੀ ਇਸ ਨਾਲ ਸੰਬੰਧਤ ਭੀ ਆਉਂਦੀ ਹੈ। ਬੇਦਾਰ ਸ਼ਹਿਰ ਵਿਖੇ ਇਕ

ਬ੍ਰਾਹਮਣ ਰਹਿੰਦਾ ਸੀ। ਉਸਨੂੰ ਭਗਤ ਜੀ ਵਾਸਤੇ ਬਹੁਤ ਸ਼ਰਧਾ ਸੀ। ਬ੍ਰਾਹਮਣ ਕਈ ਵਾਰ ਨਾਮਦੇਵ ਜੀ ਦੇ ਦਰਸ਼ਨ ਕਰ ਚੁੱਕਾ ਸੀ ਅਤੇ ਉਨ੍ਹਾਂ ਦੇ ਵਿਚਾਰ ਵੀ ਸੁਣ ਚੁੱਕਾ ਸੀ। ਉਸ ਦੀ ਇਹ ਰੀਝ ਸੀ ਕਿ ਨਾਮਦੇਵ ਜੀ ਦੇ ਵਿਚਾਰਾਂ ਨੂੰ ਉਸਦੇ ਸ਼ਹਿਰ ਵਾਲੇ ਵੀ ਸੁਣਨ। ਇਹ ਲਈ ਉਸਨੇ ਆਪਣੇ ਮਨ ਨਾਲ ਫੈਸਲਾ ਕਰ ਰੱਖਿਆ ਸੀ ਕਿ ਭਗਤ ਜੀ ਨੂੰ ਬੇਦਾਰ ਲੈਂ ਕੇ ਆਉਣਾ ਹੈ। ਬ੍ਰਾਹਮਣ ਦੀ ਬੇਨਤੀ ਭਗਤ ਨਾਮਦੇਵ ਜੀ ਨੇ ਪਰਵਾਨ ਕਰ ਲਈ। ਇਹ ਸਮਾਂ ਮੁਗਲਾਂ ਦੀ ਚੜ੍ਹਤ ਦਾ ਸਮਾਂ ਸੀ। ਮੁਸਲਮਾਨ ਹਾਕਮ ਸਨ ਅਤੇ ਹਿੰਦੂਆਂ ਨੂੰ ਉਹ ਆਪਣਾ ਦਾਸ ਸਮਝਦੇ ਸਨ। ਕਈ ਕਿਸਮ ਦੇ ਅਤਿਆਚਾਰ ਮੁਸਲਮਾਨਾਂ ਦੇ ਹਥੋਂ ਹਿੰਦੂਆਂ ਨੂੰ ਬਿਨਾਂ ਕਾਰਨ ਹੀ ਸਹਿਣੇ ਪੈਂਦੇ ਸਨ। ਨਾਮਦੇਵ ਜੀ ਨੂੰ ਇਸ ਹਾਲਤ ਦਾ ਗਿਆਨ ਸੀ ਅਤੇ ਏਸੇ ਵਾਸਤੇ ਉਹ ਲੋਕਾਂ ਨੂੰ ਨਿਡਰ ਹੋਕੇ ਜਿਊਣ ਦੀ ਸਿੱਖਿਆ ਵੀ ਦੇਂਦੇ ਸਨ। ਨਾਮਦੇਵ ਜੀ ਮਿਥੇ ਹੋਏ ਸਮੇਂ ਤੇ ਬੇਦਾਰ ਵਲ ਨੂੰ ਤੁਰ ਪਏ। ਜਦੋਂ ਉਹ ਤੁਰੇ ਤਾਂ ਸ਼ਰਧਾਲੂਆਂ ਦੀ ਇਕ ਭੀੜ ਉਨ੍ਹਾਂ ਦੇ ਨਾਲ ਤੁਰ ਪਈ। ਇਸ ਤਰ੍ਹਾਂ ਨਾਮਦੇਵ ਜੀ ਨਾਲ ਇਕ ਕਾਫਲਾ ਤੁਰਿਆ ਜਾ ਰਿਹਾ ਸੀ। ਸੜਕਾਂ ਦਾ ਜ਼ਮਾਨਾ ਨਹੀਂ ਸੀ। ਕੱਚੇ ਰਾਹਾਂ ਤੇ ਬੰਦਿਆਂ ਦੇ ਪੈਦਲ ਤੁਰਨ ਨਾਲ ਕਾਫੀ ਮਿੱਟੀ ਉਡ ਰਹੀ ਸੀ। ਇਸ ਤਰ੍ਹਾਂ ਲਗਦਾ ਸੀ ਜਿਵੇਂ ਬਹੁਤ ਵਡੀ ਫੌਜ ਚੜ੍ਹੀ ਆ ਰਹੀ ਹੋਵੇ। ਸਮੇਂ ਦੇ ਬਾਦਸ਼ਾਹ ਦਾ ਧਿਆਨ ਉਸਦੇ ਅਹਿਲਕਾਰਾਂ ਨੇ ਉਡ ਰਹੀ ਧੂੜ ਵਲ ਦੁਆਇਆ। ਬਾਦਸ਼ਾਹ ਨੂੰ ਵੀ ਸ਼ੱਕ ਪੈ ਗਿਆ ਕਿ ਸ਼ਾਇਦ ਕਿਸੇ ਨੇ ਹਮਲਾ ਕਰ ਦਿੱਤਾ ਹੈ। ਬਾਦਸ਼ਾਹ ਨੂੰ ਫਿਕਰ ਪੈ ਗਿਆ ਅਤੇ ਉਸਨੇ ਆਪਣੇ ਮੁਖ ਮੰਤ੍ਰੀ ਕਾਸ਼ੀਪੰਤ ਨੂੰ ਹੁਕਮ ਦਿੱਤਾ ਕਿ ਆਉਣ ਵਾਲੇ ਦਲ ਦੇ ਆਗੂ ਨੂੰ ਗ੍ਰਿਫ਼ਤਾਰ ਕਰਨ ਦਾ ਪ੍ਰਬੰਧ ਕੀਤਾ ਜਾਵੇ। ਹੁਕਮ ਦੀ ਪਾਲਣਾ ਕਰਨ ਲਈ ਫੌਜ ਭੇਜੀ ਗਈ। ਥੋੜ੍ਹੇ ਜਿਹੇ ਸਮੇਂ ਪਿਛੋਂ ਨਾਮਦੇਵ ਜੀ ਨੂੰ ਗ੍ਰਿਫ਼ਤਾਰ ਕਰਕੇ ਬਾਦਸ਼ਾਹ ਸਾਹਮਣੇ ਪੇਸ਼ ਕੀਤਾ ਗਿਆ। ਇਸ ਵੇਲੇ ਤੱਕ ਬਾਦਸ਼ਾਹ ਨੂੰ ਪਤਾ ਲਗ ਚੁੱਕਾ ਸੀ ਕਿ ਆ ਰਹੀ ਭੀੜ ਫੌਜ ਨਹੀਂ ਸਗੋਂ ਨਾਮਦੇਵ ਦੇ ਸ਼ਰਧਾਲੂ ਹਨ। ਬਾਦਸ਼ਾਹ ਨੇ ਸੋਚਿਆ ਕਿ ਨਾਮਦੇਵ ਵਰਗੇ ਹਰਮਨ ਪਿਆਰੇ ਮਨੁੱਖ ਨੂੰ ਮੁਸਲਮਾਨ ਹੋਣਾ ਚਾਹੀਦਾ ਹੈ। ਇਕ ਨਾਮਦੇਵ ਨੂੰ ਮੁਸਲਮਾਨ ਬਨਾ ਲੈਣ ਨਾਲ ਅਨੇਕਾਂ ਲੋਕਾਂ ਨੇ ਮੁਸਲਮਾਨ ਹੋ ਜਾਣਾ ਸੀ। ਇਸ ਸੋਚ ਨਾਲ ਬਾਦਸ਼ਾਹ ਨੇ ਇਕ ਗਊ ਮੰਗਵਾਈ ਅਤੇ ਉਸਨੂੰ ਨਾਮਦੇਵ ਜੀ ਦੇ ਸਾਹਮਣੇ ਕਤਲ ਕਰਵਾ ਦਿੱਤਾ। ਅਜਿਹਾ ਕਰਨ ਪਿਛੋਂ ਬਾਦਸ਼ਾਹ ਨੇ ਨਾਮਦੇਵ ਜੀ ਨੂੰ ਕਿਹਾ, "ਜੇ ਤੂੰ ਭਗਤ ਹੈਂ ਤਾਂ ਕਰਾਮਾਤ ਵਿਖਾਕੇ ਭਗਤ ਹੋਣ ਦਾ ਸਬੂਤ ਦੇ ਅਤੇ ਗਊ ਨੂੰ ਜਿਊਂਦੀ ਕਰ ਦੇ।"

ਨਾਮਦੇਵ ਜੀ ਨੇ ਬੜੀ ਹਲੀਮੀ ਨਾਲ ਉੱਤਰ ਦਿੱਤਾ, "ਮੈਂ ਭਗਤ ਹਾਂ, ਰੱਬ ਦਾ ਸ਼ਰੀਕ ਨਹੀਂ ਹਾਂ। ਸੋ ਮੈਂ ਰੱਬ ਦੀ ਕੀਤੀ ਨੂੰ ਨਹੀਂ ਮੋੜ ਸਕਦਾ।" ਬਾਦਸ਼ਾਹ ਨੇ ਸਪੱਸ਼ਟ ਕਰਦਿਆਂ ਆਪਣਾ ਮੰਤਵ ਪ੍ਰਗਟ ਕੀਤਾ, "ਜਾਂ ਮੋਈ ਹੋਈ ਗਾਂ ਜਿਊਂਦੀ ਕਰਕੇ ਭਗਤ ਹੋਣ ਦਾ ਸਬੂਤ ਦਿਉ ਤੇ ਜਾਂ ਫ਼ਿਰ ਮੁਸਲਮਾਨ ਹੋ ਜਾਉ।" ਨਾਮਦੇਵ ਨੇ ਫਿਰ ਜਵਾਬ ਦਿੱਤਾ, "ਮੈਂ ਇਨ੍ਹਾਂ ਦੋਹਾਂ ਵਿਚੋਂ ਕੋਈ ਗੱਲ ਵੀ ਨਹੀਂ ਕਰ ਸਕਦਾ।" ਬਾਦਸ਼ਾਹ ਨੇ ਗੁੱਸੇ ਵਿਚ ਕਿਹਾ, "ਤਾਂ ਫਿਰ ਮਰਨ ਵਾਸਤੇ ਤਿਆਰ ਹੋ ਜਾਉ।"

ਨਾਮਦੇਵ ਜੀ ਦੇ ਸ਼ਰਧਾਲੂਆਂ ਨੇ ਬਹੁਤ ਜ਼ੋਰ ਪਾਇਆ ਕਿ ਗਾਂ ਨੂੰ ਜਿਊਂਦਾ ਕਰ ਦਿੱਤਾ ਜਾਵੇ। ਸ਼ਰਧਾਲੂਆਂ ਦੇ ਕਹਿਣ ਤੇ ਨਾਮਦੇਵ ਜੀ ਨੇ ਗਊ ਦਾ ਸਿਰ (ਜੋ ਦੂਰ ਪਿਆ ਸੀ) ਚੁੱਕਕੇ ਗਾਂ ਦੀ ਕੱਟੀ ਹੋਈ ਧੌਣ ਨਾਲ ਲਾ ਦਿੱਤਾ। ਅਜਿਹਾ ਕਰਨ ਦੀ ਦੇਰ ਸੀ ਕਿ ਗਊ ਜ਼ਿੰਦਾ ਹੋ ਗਈ। ਕਿਹਾ ਜਾਂਦਾ ਹੈ ਕਿ ਅਜਿਹਾ ਹੋ ਜਾਣ ਤੋਂ ਤੁਰਤ ਬਾਦ ਸਾਰੇ ਸ਼ਹਿਰ ਤੇ ਕਰੋਪੀ ਹੋ ਗਈ ਅਤੇ ਸਾਰੇ ਸ਼ਹਿਰ ਵਿਚ ਥਾਂ ਥਾਂ ਤੇ ਕਾਲੇ ਪੀਲੇ ਨਾਗ ਪੈਦਾ ਹੋ ਗਏ। ਇਨ੍ਹਾਂ ਨਾਗਾਂ ਨੇ ਬਾਦਸ਼ਾਹ ਦੇ ਬੰਦਿਆਂ ਨੂੰ ਡੰਗ ਮਾਰਨੇ ਸ਼ੁਰੂ ਕਰ ਦਿੱਤੇ। ਸਾਫ ਜ਼ਾਹਰ ਸੀ ਕਿ ਇਹ ਸਾਰਾ ਕੁਝ ਨਾਮਦੇਵ ਜੀ ਨਾਲ ਕੀਤੀ ਗਈ ਵਧੀਕੀ ਕਰਕੇ ਹੋ ਰਿਹਾ ਹੈ। ਅਜਿਹੀ ਹਾਲਤ ਵਿਚ ਬਾਦਸ਼ਾਹ ਦਾ ਵਜ਼ੀਰ (ਮੰਤਰੀ) ਤੁਰਤ ਨਾਮਦੇਵ ਜੀ ਕੋਲ ਆਇਆ ਅਤੇ ਉਨ੍ਹਾਂ ਦੇ ਚਰਨ ਫੜਕੇ ਤਰਲੇ ਕਰਨ ਲਗਾ ਕਿ ਹੋਈ ਭੁੱਲ ਨੂੰ ਮੁਆਫ ਕਰ ਦਿਉ। ਭਗਤ ਨਾਮਦੇਵ ਜੀ ਨੇ ਮੁਸਕਰਾ ਕੇ ਕਿਹਾ, " ਜੇ ਇਹ ਮੇਰੇ ਕਰਕੇ ਹੋਇਆ ਹੈ ਤਾਂ ਸਭ ਠੀਕ ਹੋ ਜਾਏਗਾ।" ਇਸ ਤਰ੍ਹਾਂ ਸਾਰਾ ਸ਼ਹਿਰ ਇਸ ਕਰੋਪੀ ਤੋਂ ਬਚ ਗਿਆ। ਇਸ ਘਟਨਾ ਪਿਛੋਂ ਬਾਦਸ਼ਾਹ ਅਤੇ ਉਸਦੀ ਪਰਜਾ ਨੇ ਭਗਤ ਜੀ ਦਾ ਸਵਾਗਤ ਕੀਤਾ ਅਤੇ ਉਨ੍ਹਾਂ ਨੂੰ ਸਿੱਖਿਆ ਦੇਣ ਲਈ ਬੇਨਤੀ ਕੀਤੀ। ਭਗਤ ਜੀ ਨੇ ਪਰਮਾਤਮਾ ਦੀ ਸਿਫ਼ਤ ਸਲਾਹ ਕੀਤੀ ਅਤੇ ਲੋਕਾਂ ਨੇ ਭਜਨ ਕੀਰਤਨ ਸੁਣਕੇ ਅਨੰਦ ਪ੍ਰਾਪਤ ਕੀਤਾ। ਇਸ ਤਰ੍ਹਾਂ ਉਥੋਂ ਦੇ ਸਾਰੇ ਲੋਕ ਨਾਮਦੇਵ ਜੀ ਦੇ ਸ਼ਰਧਾਲੂ ਬਣ ਗਏ।

ਗਊ ਜੀਵਾਲਣ ਦੀ ਇਸ ਘਟਨਾ ਦਾ ਵਰਣਨ ਭਾਈ ਗੁਰਦਾਸ ਜੀ ਨੇ ਵੀ ਕੀਤਾ ਹੈ। ਦਸਵੀਂ ਵਾਰ ਦੀ ਗਿਆਰ੍ਹਵੀਂ ਪਉੜੀ ਵਿਚ ਲਿਖਦੇ ਹਨ :

ਗਾਇ ਮੁਈ ਜੀਵਾਲੀਓਨੁ ਨਾਮਦੇਵ ਦਾ ਛਪਰ ਛਾਇਆ।
ਭਗਤ ਜਨਾ ਦਾ ਕਰੇ ਕਰਾਇਆ।

ਪ੍ਰਭੂ ਹਮੇਸ਼ਾ ਆਪਣੇ ਭਗਤਾਂ ਦੇ ਕੰਮ ਸੰਵਾਰਦਾ ਹੈ ਅਤੇ ਭਗਤ ਨਾਮਦੇਵ ਜੀ

ਵਾਸਤੇ ਪ੍ਰਭੂ ਨੇ ਆਪ ਮੋਈ ਹੋਈ ਗਊ ਜ਼ਿੰਦਾ ਕੀਤੀ । ਭਗਤ ਜੀ ਦੇ ਆਪਣੇ ਸ਼ਬਦ "ਸੁਲਤਾਨ ਪੂਛੈ ਸੁਨੁ ਬੇ ਨਾਮਾ......," ਵਿਚ ਗਊ ਜੀਵਾਲਣ ਦੀ ਘਟਨਾ ਦਾ ਵਿਸਥਾਰ ਵਿਚ ਵਰਨਣ ਕੀਤਾ ਹੋਇਆ ਹੈ । ਇਹ ਘਟਨਾ 1325 ਈ. ਦੇ ਨੇੜੇ ਤੇੜੇ ਵਾਪਰੀ ਦਸੀ ਜਾਂਦੀ ਹੈ । ਇਸ ਸਮੇਂ ਮੁਹੰਮਦ ਬਿਨ ਤੁਗਲਕ ਨਾਮ ਦਾ ਮੁਸਲਮਾਨ ਬਾਦਸ਼ਾਹ ਹਿੰਦੁ-ਸਤਾਨ ਤੇ ਰਾਜ ਕਰਦਾ ਸੀ । ਇਹ ਬੜਾ ਜ਼ਾਲਮ ਬਾਦਸ਼ਾਹ ਸੀ । ਜੋ ਜੀਅ ਵਿਚ ਆਉਂਦੀ ਉਹੀ ਕਰਦਾ ਸੀ । ਆਪਣੀ ਹਉਮੈ ਅਤੇ ਤਾਕਤ ਦੇ ਨਸ਼ੇ ਵਿਚ ਐਨਾ ਖੁੱਭਿਆ ਹੋਇਆ ਸੀ ਕਿ ਨਿੱਕੀਆਂ ਨਿੱਕੀਆਂ ਗੱਲਾਂ ਪਿਛੇ ਵੱਡੀਆਂ ਵੱਡੀਆਂ ਸਜਾਵਾਂ ਦੇ ਦਿੰਦਾ ਸੀ । ਉਸਦੀ ਕਰੋਪੀ ਤੋਂ ਸੰਤ, ਮਹਾਤਮਾ, ਵਿਦਵਾਨ ਅਤੇ ਅਮੀਰ ਵਜੀਰ ਵੀ ਬਚ ਨਹੀਂ ਸਨ ਸਕਦੇ । ਜਿਵੇਂ ਜਿਵੇਂ ਨਾਮਦੇਵ ਜੀ ਦੀ ਮਸ਼ਹੂਰੀ ਹੋ ਰਹੀ ਸੀ ਅਤੇ ਉਹ ਸਾਰੇ ਲੋਕਾਂ ਵਿਚ ਹਰਮਨ ਪਿਆਰੇ ਹੋ ਰਹੇ ਸਨ, ਉਵੇਂ ਉਵੇਂ ਨਾਮਦੇਵ ਜੀ ਨਾਲ , ਈਰਖਾ ਕਰਨ ਵਾਲੇ ਬਾਦਸ਼ਾਹ ਨੂੰ ਸਮਝਾ ਰਹੇ ਸਨ ਕਿ ਨਾਮਦੇਵ ਜੀ ਬਾਦਸ਼ਾਹ ਦੇ ਸ਼ਰੀਕ ਬਣਦੇ ਜਾ ਰਹੇ ਹਨ । ਬਾਦਸ਼ਾਹ ਸਭ ਹਿੰਦੂਆਂ ਨੂੰ ਕਾਫ਼ਰ ਸਮਝਦਾ ਸੀ ਅਤੇ ਉਸਦੀ ਇੱਛਾ ਇਹੀ ਸੀ ਕਿ ਸਾਰੇ ਲੋਕ ਮੁਸਲ-ਮਾਨ ਹੋ ਜਾਣ ਕਿਉਂਕਿ ਉਹ ਸਮਝਦਾ ਸੀ ਕਿ ਇਸਲਾਮ ਹੀ ਸਭ ਤੋਂ ਵਧੀਆ ਧਰਮ ਹੈ । ਨਾਮਦੇਵ ਜੀ ਦੀ ਮਹਿਮਾ ਸੁਣਕੇ ਬਾਦਸ਼ਾਹ ਨੂੰ ਬਹੁਤ ਦੁੱਖ ਹੋਇਆ ਅਤੇ ਉਸਨੇ ਨਾਮਦੇਵ ਜੀ ਨੂੰ ਸੱਦ ਲਿਆ । ਬਾਦਸ਼ਾਹ ਨੇ ਨਾਮਦੇਵ ਜੀ ਨੂੰ ਮੁਸਲਮਾਨ ਹੋ ਜਾਣ ਲਈ ਆਖਿਆ ਪਰੰਤੂ ਭਗਤ ਜੀ ਨੇ ਅਜਿਹਾ ਕਰਨ ਤੋਂ ਜਵਾਬ ਦੇ ਦਿੱਤਾ । ਬਾਦਸ਼ਾਹ ਨੂੰ ਭਗਤ ਜੀ ਦੇ ਇਨਕਾਰ ਤੇ ਗੁੱਸਾ ਆਇਆ ਅਤੇ ਉਸਨੇ ਨਾਮਦੇਵ ਜੀ ਨੂੰ ਸਜ਼ਾ ਦੇਣ ਲਈ ਇਕ ਹਾਥੀ ਮੰਗਵਾਇਆ । ਹਾਥੀ ਨੂੰ ਸ਼ਰਾਬ ਪਿਆਈ ਗਈ ਤੇ ਮਸਤੇ ਹੋਏ ਹਾਥੀ ਦੇ ਪੈਰਾਂ ਵਿਚ ਨਾਮਦੇਵ ਜੀ ਨੂੰ ਹਥਕੜੀਆਂ ਲਾ ਕੇ ਸੁੱਟ ਦਿੱਤਾ ਗਿਆ । ਹਾਥੀ ਭਾਵੇਂ ਨਸ਼ੇ ਵਿਚ ਮਸਤ ਸੀ ਪਰੰਤੂ ਉਸਨੇ ਨਾਮਦੇਵ ਜੀ ਨੂੰ ਕੁਝ ਨ ਆਖਿਆ । ਹਾਥੀ ਦੀ ਇਸ ਹਰਕਤ ਤੇ ਬਾਦਸ਼ਾਹ ਬਹੁਤ ਹੈਰਾਨ ਹੋਇਆ । ਇਸ ਤੇ ਵੀ ਬਾਦਸ਼ਾਹ ਦਾ ਗੁੱਸਾ ਠੰਢਾ ਨ ਹੋਇਆ ਅਤੇ ਉਹ ਸਜ਼ਾ ਦੇਣ ਦੀਆਂ ਹੋਰ ਵਿਉਂਤਾਂ ਸੋਚਣ ਲਗ ਪਿਆ । ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ,ਨਾਮਦੇਵ ਜੀ ਦੇ ਚੇਲੇ(ਸ਼ਿਸ਼) ਇਸ ਵੇਲੇ ਤਕ ਬਹੁਤ ਹੋ ਚੁੱਕੇ ਸਨ । ਕੁਝ ਸ਼ਰਧਾਲੂਆਂ ਨੇ ਹੌਂਸਲਾ ਕਰਕੇ ਬਾਦਸ਼ਾਹ ਨੂੰ ਬੇਨਤੀ ਕੀਤੀ ਕਿ ਨਾਮਦੇਵ ਜੀ ਦੇ ਬਰਾਬਰ ਸੋਨਾਂ ਤੋਲਕੇ ਲੈ ਲਿਆ ਜਾਵੇ ਅਤੇ ਨਾਮਦੇਵ ਜੀ ਨੂੰ ਛੱਡ ਦਿੱਤਾ ਜਾਵੇ। ਬਾਦਸ਼ਾਹ ਨੇ ਸ਼ਰਧਾਲੂਆਂ ਦੀ ਇਹ ਸ਼ਰਤ ਵੀ ਠੁਕਰਾ ਦਿੱਤੀ ਅਤੇ ਇਸ ਗੱਲ ਤੇ ਅੜ ਗਿਆ ਕਿ ਨਾਮਦੇਵ ਜੀ ਨੂੰ ਇਕੋ ਹੀ ਸ਼ਰਤ ਤੇ ਛੱਡਿਆ ਜਾ

ਸਕਦਾ ਹੈ । ਸ਼ਰਧਾਲੂਆਂ ਨੇ ਪੁਛਿਆ ਕਿ ਉਹ ਸ਼ਰਤ ਕੀ ਹੈ ? ਬਾਦਸ਼ਾਹ ਨੇ ਉਤਰ ਦਿੱਤਾ ਕਿ ਨਾਮਦੇਵ ਜੀ ਨੂੰ ਮੋਈ ਹੋਈ ਗਾਂ ਜਿਊਂਦੀ ਕਰਕੇ ਆਪਣਾ ਭਗਤ ਹੋਣ ਦਾ ਸਬੂਤ ਦੇਣਾ ਪਵੇਗਾ । ਜਦੋਂ ਇਹ ਸਾਰਾ ਕੁਝ ਹੋ ਰਿਹਾ ਸੀ ਤਾਂ ਉਸ ਵੇਲੇ ਵੀ ਭਗਤ ਜੀ ਹਥਕੜੀਆਂ ਵਿਚ ਬੱਝੇ ਹੋਏ ਬੇਪਰਵਾਹੀ ਨਾਲ ਪ੍ਰਭੂ ਭਗਤੀ ਦੇ ਗੀਤ ਗਾ ਰਹੇ ਸਨ । ਜਦੋਂ ਬਾਦਸ਼ਾਹ ਨੇ ਆਪਣੀ ਜ਼ਿਦ ਪੂਰੀ ਕਰਨ ਦੀ ਪੱਕੀ ਧਾਰ ਲਈ ਤਾਂ ਉਸੇ ਵੇਲੇ ਇਕ ਆਵਾਜ਼ ਸੁਣਾਈ ਦਿੱਤੀ। ਇਹ ਆਵਾਜ਼ ਖੰਭਾਂ ਦੀ ਆਵਾਜ਼ ਸੀ । ਮੰਨਿਆ ਇਹ ਜਾਂਦਾ ਹੈ ਕਿ ਗਰੁੜ ਪੰਛੀ ਤੇ ਸਵਾਰ ਹੋ ਕੇ ਗੋਬਿੰਦ ਜੀ (ਠਾਕਰ) ਉਥੇ ਪਹੁੰਚ ਗਏ। ਨਾਮਦੇਵ ਜੀ ਦੀ ਬਾਣੀ ਵਿਚ ਆਇਆ ਹੈ :

ਪਾਖੰਤਣ ਬਾਜ ਬਜਾਇਲਾ ।
ਗਰੁੜ ਚਲੇ ਗੋਬਿੰਦ ਆਇਲਾ । ੧੫ ।
ਅਪਨੇ ਭਗਤ ਪਰਿ ਕੀ ਪ੍ਰਤਿਪਾਲ ।
ਗਰੁੜ ਚੜੇ ਆਏ ਗੋਪਾਲ । ੧੬ । (ਭੈਰਉ)

(ਖੰਭਾਂ ਦਾ ਖੜਾਕ ਹੋਇਆ ਅਤੇ ਗਰੁੜ ਪੰਛੀ ਤੇ ਸਵਾਰ ਹੋਕੇ ਪਰਮਾਤਮਾ ਆ ਗਏ । ਆਪਣੇ ਭਗਤ ਦੀ ਰੱਖਿਆ ਕਰਨ ਵਾਸਤੇ ਪ੍ਰਭੂ ਗਰੁੜ ਤੇ ਸਵਾਰ ਹੋ ਕੇ ਆਏ ) ।

ਪਹਿਲੀ ਸਾਖੀ ਦਾ ਹੀ ਇਹ ਦੂਜਾ ਰੂਪ ਹੈ ਕਿ ਭਗਤ ਦੀ ਲਾਜ ਰੱਖਣ ਲਈ ਪਰਮਾਤਮਾਂ ਨੇ ਗਊ ਜ਼ਿੰਦਾ ਕਰ ਦਿੱਤੀ। ਇਥੋਂ ਤਕ ਵੀ ਮੰਨਿਆ ਜਾਂਦਾ ਹੈ ਕਿ ਉਸ ਗਊ ਦਾ ਦੁੱਧ ਚੋ ਕੇ ਬਾਦਸ਼ਾਹ ਦੇ ਪੇਸ਼ ਕੀਤਾ ਗਿਆ। ਬਾਦਸ਼ਾਹ ਤੇ ਇਸ ਘਟਨਾ ਦਾ ਬਹੁਤ ਅਸਰ ਹੋਇਆ ਅਤੇ ਉਸਨੇ ਨਾਮਦੇਵ ਜੀ ਤੋਂ ਮੁਆਫੀ ਮੰਗੀ । ਬਾਦਸ਼ਾਹ ਆਪਣੇ ਅਮੀਰਾਂ ਵਜ਼ੀਰਾਂ ਸਮੇਤ ਨਾਮਦੇਵ ਜੀ ਦਾ ਭਗਤ ਬਣ ਗਿਆ । ਬਾਦਸ਼ਾਹ ਨੇ ਨਾਮਦੇਵ ਜੀ ਨੂੰ ਬੇਨਤੀ ਕੀਤੀ, "ਮੈਨੂੰ ਸਿੱਖਿਆ ਦਿੱਤੀ ਜਾਵੇ ਜਿਸ ਨਾਲ ਮੈਂ ਆਪਣਾ ਜੀਵਨ ਸੁਧਾਰ ਸਕਾਂ ।" ਨਾਮਦੇਵ ਜੀ ਨੇ ਜੋ ਸਿੱਖਿਆ ਬਾਦਸ਼ਾਹ ਨੂੰ ਦਿੱਤੀ ਉਸਦਾ ਵਰਨਣ ਉਨ੍ਹਾਂ ਦੀ ਬਾਣੀ ਵਿਚ ਆਇਆ ਹੋਇਆ ਹੈ । ਉਨ੍ਹਾਂ ਨੇ ਬਾਦਸ਼ਾਹ ਨੂੰ ਦੱਸਿਆ ਕਿ ਅਸਲ ਭਗਤੀ ਸੱਚਾ ਅਤੇ ਨੇਕ ਇਨਸਾਨ ਬਣਨਾ ਹੈ :

ਨਾਮਾ ਕਹੈ ਸੁਨਹੁ ਬਾਦਿਸਾਹ ।
ਇਹੁ ਕਿਛੁ ਪਤੀਆ ਮੁਝੈ ਦਿਖਾਇ । ੨੩ ।
ਇਸ ਪਤੀਆ ਕਾ ਇਹੈ ਪਰਵਾਨੁ ।
ਸਾਚਿ ਸੀਲਿ ਚਾਲਹੁ ਸੁਲਿਤਾਨ । ੨੪ । (ਭੈਰਉ)

(ਨਾਮਦੇਵ ਜੀ ਆਖਦੇ ਹਨ, ਹੇ ਬਾਦਸ਼ਾਹ! ਸੁਣ ਅਤੇ ਮੈਨੂੰ ਇਕ ਤਸੱਲੀ ਦਿਵਾ ਦੇ। ਇਸ ਤਸੱਲੀ ਦੀ ਸ਼ਰਤ ਇਹ ਹੋਵੇਗੀ ਕਿ ਤੂੰ ਹਮੇਸ਼ਾ ਸਚਾਈ ਦੇ ਰਸਤੇ ਤੇ ਤੁਰੇਂਗਾ ਅਤੇ ਨੇਕੀ ਵਾਲਾ ਜੀਵਨ ਜੀਵੇਂਗਾ।)

(4)

ਇਨ੍ਹਾਂ ਘਟਨਾਵਾਂ ਤੋਂ ਬਿਨਾਂ ਕੁਝ ਸਾਖੀਆਂ ਐਸੀਆਂ ਵੀ ਪਰਚੱਲਤ ਹਨ ਜਿਨ੍ਹਾਂ ਦਾ ਸੰਬੰਧ ਅਜਿਹੇ ਸਿਧਾਂਤਾ ਨਾਲ ਹੈ, ਜਿਨ੍ਹਾਂ ਨੂੰ ਸਮਝਣ ਲਈ ਉਨ੍ਹਾਂ ਦੀ ਵਿਆਖਿਆ ਕਰਨੀ ਪੈਂਦੀ ਹੈ। ਉਦਾਹਰਣ ਵਜੋਂ ਇਕ ਸਾਖੀ ਪਾਰਸ ਪੱਥਰ ਦੇ ਸੰਬੰਧ ਵਿਚ ਆਉਂਦੀ ਹੈ। ਪਾਰਸ ਹੈ ਤਾਂ ਇਕ ਪੱਥਰ ਹੀ, ਪਰੰਤੂ ਇਹ ਅਜਿਹਾ ਪੱਥਰ ਹੈ ਜਿਸਨੂੰ ਛੂਹਕੇ ਲੋਹਾ ਸੋਨਾ ਹੋ ਜਾਂਦਾ ਹੈ। ਸਿਧਾਂਤ ਇਸ ਸਾਖੀ ਵਿਚ ਇਹ ਛੁਪਿਆ ਹੋਇਆ ਹੈ ਕਿ ਨਾਮਦੇਵ ਜੀ ਆਪ ਹੀ ਪਾਰਸ ਸਨ ਅਤੇ ਜੋ ਕੋਈ ਉਨ੍ਹਾਂ ਦੀ ਸੰਗਤ ਵਿਚ ਆਉਂਦਾ ਸੀ ਉਹ ਗੁਣਵਾਨ ਹੋ ਜਾਂਦਾ ਸੀ। ਸਾਖੀ ਇਸ ਪਰਕਾਰ ਹੈ ਕਿ ਨਾਮਦੇਵ ਜੀ ਦੇ ਸਮੇਂ ਵਿਚ ਇਕ ਭਗਤ ਹੋਏ ਹਨ ਜਿਨ੍ਹਾਂ ਦਾ ਨਾਮ ਭਗਵਤ ਸੀ। ਉਨ੍ਹਾਂ ਨੂੰ ਕਿਸੇ ਨੇ ਇਕ ਪੱਥਰ ਦਿੱਤਾ। ਇਹ ਪੱਥਰ ਸਾਧਾਰਨ ਪੱਥਰ ਨਹੀਂ ਸੀ ਸਗੋਂ ਪਾਰਸ ਪੱਥਰ ਸੀ। ਇਸ ਨੂੰ ਜਦੋਂ ਲੋਹੇ ਨਾਲ ਛੁਹਾਇਆ ਜਾਂਦਾ ਸੀ ਤਾਂ ਲੋਹਾ ਸੋਨਾ ਬਣ ਜਾਂਦਾ ਸੀ। ਇਸੇ ਪੱਥਰ ਕਰਕੇ ਭਗਵਤ ਦਾ ਨਾਮ ਪਾਰਿਸ ਭਗਵਤ ਪੈ ਗਿਆ ਸੀ। ਪਾਰਿਸ ਭਗਵਤ ਦੀ ਪਤਨੀ ਦਾ ਨਾਮ ਕਮਲਾਜਾ ਸੀ। ਕਮਲਾਜਾ ਨਾਮਦੇਵ ਜੀ ਦੀ ਪਤਨੀ ਦੀ ਸਹੇਲੀ ਸੀ। ਕਮਲਾਜਾ ਤੇ ਪਾਰਿਸ ਭਗਵਤ ਉਸ ਪਾਰਸ ਪੱਥਰ ਦੇ ਸਹਾਰੇ ਬਹੁਤ ਚੰਗੇ ਦਿਨ ਲੰਘਾ ਰਹੇ ਸਨ। ਦੂਜੇ ਪਾਸੇ ਭਗਤ ਨਾਮਦੇਵ ਜੀ ਦੇ ਘਰ ਦੀ ਹਾਲਤ ਬਹੁਤੀ ਚੰਗੀ ਨਹੀਂ ਸੀ। ਭਗਤ ਨਾਮਦੇਵ ਜੀ ਦੀ ਪਤਨੀ ਆਪਣੇ ਘਰ ਦੀ ਮੰਦੀ ਆਰਥਕ ਹਾਲਤ ਬਾਰੇ ਕਮਲਾਜਾ ਨਾਲ ਗਲਾਂ ਕਰਦੀ ਰਹਿੰਦੀ ਸੀ। ਇਸ ਗਲਬਾਤ ਵਿਚ ਨਾਮਦੇਵ ਜੀ ਬਾਰੇ ਉਨ੍ਹਾਂ ਦੀ ਪਤਨੀ ਦੀ ਰਾਇ ਬਹੁਤੀ ਚੰਗੀ ਨਹੀਂ ਸੀ। ਕਮਲਾਜਾ ਨੂੰ ਇਸ ਗਲ ਦਾ ਦੁੱਖ ਹੁੰਦਾ ਸੀ ਕਿਉਂਕਿ ਉਹ ਨਾਮਦੇਵ ਜੀ ਦੀ ਬਹੁਤ ਇੱਜ਼ਤ ਕਰਦੀ ਸੀ। ਕਮਲਾਜਾ ਨੇ ਨਾਮਦੇਵ ਜੀ ਦੀ ਪਤਨੀ ਨੂੰ ਸਮਝਾਇਆ ਕਿ ਉਹ ਉਨ੍ਹਾਂ ਨੂੰ ਅਮੀਰ ਬਨਾ ਸਕਦੀ ਹੈ। ਕਮਲਾਜਾ ਨੇ ਅਗੇ ਦੱਸਿਆ ਕਿ ਉਨ੍ਹਾਂ ਦੇ ਘਰ ਵਿਚ ਇਕ ਪੱਥਰ ਹੈ ਜਿਸਨੂੰ ਪਾਰਸ ਪੱਥਰ ਆਖਦੇ ਹਨ। ਉਸ ਨਾਲ ਛੁਹੀ ਹੋਈ ਲੋਹੇ ਦੀ ਹਰਇਕ ਵਸਤੂ ਸੋਨੇ ਦੀ ਹੋ ਜਾਂਦੀ ਹੈ। ਉਸਨੇ ਅਗੇ ਦੱਸਿਆ ਕਿ ਉਹ ਪਾਰਸ ਪੱਥਰ ਲੈ ਕੇ ਪਹਿਲਾਂ ਆਪ ਅਮੀਰ ਹੋ ਜਾਵੇ ਤੇ ਫਿਰ ਪੱਥਰ ਵਾਪਸ ਮੋੜ ਦੇਵੇ। ਸਾਰੀ ਵਿਧੀ ਕਮਲਾਜਾ ਨੇ ਨਾਮਦੇਵ ਜੀ ਦੀ ਪਤਨੀ ਨੂੰ ਸਮਝਾ ਦਿੱਤੀ। ਕਮਲਾਜਾ ਨੇ

ਆਪਣੀ ਸਹੇਲੀ ਨੂੰ ਪਾਰਸ ਪੱਥਰ ਦੇ ਦਿੱਤਾ। ਭਗਤ ਜੀ ਦੀ ਪਤਨੀ ਨੇ ਜੋ ਕੁਝ ਵੀ ਮਿਲਿਆ ਪਾਰਸ ਪੱਥਰ ਨਾਲ ਛੁਹਾਕੇ ਸੋਨਾ ਬਣਾ ਲਿਆ। ਸੋਨਾ ਲੈਕੇ ਉਹ ਬਾਜ਼ਾਰ ਗਈ ਅਤੇ ਘਰ ਦਾ ਸਾਰਾ ਸਾਮਾਨ ਖਰੀਦ ਲਿਆਈ। ਜਦੋਂ ਨਾਮਦੇਵ ਜੀ ਘਰ ਵਾਪਸ ਆਏ ਤਾਂ ਘਰ ਦਾ ਸਾਰਾ ਰੰਗ ਢੰਗ ਹੀ ਬਦਲਿਆ ਹੋਇਆ ਸੀ। ਉਨ੍ਹਾਂ ਦੀ ਪਤਨੀ ਬਹੁਤ ਪ੍ਰਸੰਨ ਸੀ। ਉਨ੍ਹਾਂ ਨੇ ਆਪਣੀ ਪਤਨੀ ਤੋਂ ਪੁੱਛਿਆ," ਇਹ ਸਭ ਕਿਵੇਂ ਹੋਇਆ ਹੈ ?" ਉਨ੍ਹਾਂ ਦੀ ਪਤਨੀ ਨੇ ਸਾਰੀ ਵਿੱਥਿਆ ਸੁਣਾ ਦਿੱਤੀ। ਨਾਮਦੇਵ ਜੀ ਨੂੰ ਸੁਣਕੇ ਕੋਈ ਖੁਸ਼ੀ ਨ ਹੋਈ। ਉਨ੍ਹਾਂ ਦੀ ਪਤਨੀ ਨੂੰ ਨਾਮਦੇਵ ਜੀ ਦੇ ਰਵੱਈਏ ਤੇ ਬਹੁਤ ਹੈਰਾਨਗੀ ਹੋਈ। ਉਸਨੇ ਆਪਣੇ ਪਤੀ ਨੂੰ ਪੁੱਛਿਆ, "ਤੁਸੀਂ ਉਦਾਸ ਕਿਉਂ ਹੋ ?"

ਨਾਮਦੇਵ ਜੀ ਨੇ ਆਖਿਆ, "ਇਹ ਸਭ ਠੀਕ ਨਹੀਂ ਹੋਇਆ।" ਪਤਨੀ ਨੇ ਬੜੀ ਉਤਸੁਕਤਾ ਨਾਲ ਪੁੱਛਿਆ, "ਕਿਉਂ ?" ਨਾਮਦੇਵ ਜੀ ਨੇ ਸਮਝਾਉਂਦਿਆਂ ਹੋਇਆ ਕਿਹਾ ਕਿ ਮਨੁੱਖ ਰੱਬ ਦਾ ਸ਼ਰੀਕ ਨਹੀਂ ਹੈ। ਮਨੁੱਖ ਨੂੰ ਉਥੇ ਹੀ ਰਹਿਣਾ ਚਾਹੀਦਾ ਹੈ ਜਿਥੇ ਉਸ ਨੂੰ ਰੱਬ ਰੱਖੇ। ਇਹ ਪਾਰਸ ਪੱਥਰ ਸਾਨੂੰ ਘਰ ਵਿਚ ਨਹੀਂ ਰੱਖਣਾ ਚਾਹੀਦਾ। ਨਾਮਦੇਵ ਜੀ ਨੇ ਉਹ ਪੱਥਰ ਆਪਣੀ ਪਤਨੀ ਤੋਂ ਲੈ ਲਿਆ ਅਤੇ ਬਾਹਰ ਜਾਕੇ ਉਸ ਪੱਥਰ ਨੂੰ ਨਦੀ ਵਿਚ ਸੁੱਟ ਦਿੱਤਾ। ਪਾਰਸ ਪੱਥਰ ਨੂੰ ਨਦੀ ਵਿਚ ਸੁੱਟਣ ਵਾਲੀ ਗੱਲ ਜਦੋਂ ਉਨ੍ਹਾਂ ਨੇ ਆਪਣੀ ਪਤਨੀ ਨੂੰ ਦੱਸੀ ਤਾਂ ਉਹ ਬਹੁਤ ਉਦਾਸ ਹੋਈ। ਉਸ ਨੂੰ ਦੋਹਰਾ ਦੁੱਖ ਸੀ। ਇਕ ਕੀਮਤੀ ਚੀਜ਼ ਦੇ ਗੁਆਚਨ ਦਾ ਅਤੇ ਦੂਜਾ ਆਪਣੀ ਸਹੇਲੀ ਕਮਲਾਜਾ ਤੋਂ ਮੰਗੀ ਹੋਈ ਉਧਾਰੀ ਚੀਜ਼ ਵਾਪਸ ਨ ਮੋੜ ਸਕਣ ਦਾ। ਅਗਲੇ ਦਿਨ ਕਮਲਾਜਾ ਆਪਣੀ ਸਹੇਲੀ ਨੂੰ ਮਿਲਣ ਆਈ। ਘਰ ਦੀ ਸੁਧਰੀ ਹੋਈ ਹਾਲਤ ਵੇਖਕੇ ਉਸ ਨੂੰ ਬਹੁਤ ਖੁਸ਼ੀ ਹੋਈ ਪਰੰਤੂ ਨਾਮਦੇਵ ਜੀ ਦੀ ਪਤਨੀ ਨੂੰ ਉਦਾਸ ਵੇਖਕੇ ਉਸ ਨੂੰ ਬਹੁਤ ਹੈਰਾਨੀ ਹੋਈ। ਕਮਲਾਜਾ ਦੇ ਪੁੱਛਣ ਤੇ ਨਾਮਦੇਵ ਜੀ ਦੀ ਪਤਨੀ ਨੇ ਸਾਰੀ ਘਟਨਾ ਦੱਸ ਦਿੱਤੀ। ਕਮਲਾਜਾ ਨੂੰ ਬਹੁਤ ਗੁੱਸਾ ਆਇਆ ਅਤੇ ਉਹ ਬੁੜ ਬੁੜ ਕਰਦੀ ਚਲੀ ਗਈ। ਜਦੋਂ ਕਮਲਾਜਾ ਦੇ ਪਤੀ ਨੂੰ ਪਤਾ ਲੱਗਾ ਤਾਂ ਉਹ ਵੀ ਅੱਗ ਬਬੂਲਾ ਹੋ ਗਿਆ। ਪਤੀ ਪਤਨੀ ਨਾਮਦੇਵ ਜੀ ਦੇ ਘਰ ਆਏ ਅਤੇ ਆਪਣੇ ਪੱਥਰ ਦੀ ਮੰਗ ਕਰਨ ਲਗੇ। ਝਗੜਾ ਚਲ ਹੀ ਰਿਹਾ ਸੀ ਕਿ ਨਾਮਦੇਵ ਜੀ ਵੀ ਆ ਗਏ। ਉਨ੍ਹਾਂ ਨੂੰ ਵੇਖਕੇ ਪਾਰਿਸ ਭਗਵਤ ਅਤੇ ਕਮਲਾਜਾ ਗੁੱਸੇ ਵਿਚ ਉੱਚੀ ਉੱਚੀ ਬੋਲਣ ਲਗ ਪਏ। ਨਾਮਦੇਵ ਜੀ ਨੇ ਉਨ੍ਹਾਂ ਨੂੰ ਸ਼ਾਂਤ ਕਰਨ ਦਾ ਯਤਨ ਕੀਤਾ ਪਰ ਉਹ ਤਾਂ ਇਕ ਰਟ ਲਾਈ ਜਾ ਰਹੇ ਸਨ ਕਿ ਉਨ੍ਹਾਂ ਦਾ ਪਾਰਸ ਪੱਥਰ ਵਾਪਸ ਕੀਤਾ ਜਾਵੇ। ਨਾਮਦੇਵ ਜੀ ਨੇ ਕਿਹਾ

ਕਿ ਉਨ੍ਹਾਂ ਦਾ ਪੱਥਰ ਉਨ੍ਹਾਂ ਨੂੰ ਮਿਲ ਜਾਵੇਗਾ। ਭਗਤ ਜੀ ਪਾਰਿਸ ਭਗਵਤ ਨੂੰ ਨਾਲ ਲੈ ਕੇ ਨਦੀ ਦੇ ਕੰਢੇ ਉਸ ਥਾਂ ਤੇ ਚਲੇ ਗਏ ਜਿਥੇ ਪੱਥਰ ਸੁੱਟਿਆ ਸੀ। ਨਾਮਦੇਵ ਜੀ ਪਾਣੀ ਵਿਚ ਵੜ ਗਏ ਅਤੇ ਚੁਭੀ ਮਾਰਕੇ ਕਾਫੀ ਪੱਥਰ ਕੱਢ ਲਿਆਏ। ਉਨ੍ਹਾਂ ਨੇ ਪਾਰਿਸ ਭਗਵਤ ਨੂੰ ਕਿਹਾ ਕਿ ਆਪਣਾ ਪੱਥਰ ਪਛਾਣ ਲੈ। ਸਾਰੇ ਹੀ ਪੱਥਰ ਇਕੋ ਜਿਹੇ ਸਨ। ਪਾਰਿਸ ਭਗਵਤ ਦੀ ਤੱਸਲੀ ਹੋ ਗਈ ਕਿ ਨਾਮਦੇਵ ਜੀ ਹੀ ਅਸਲ ਪਾਰਸ ਹਨ ਅਤੇ ਇਨ੍ਹਾਂ ਦੀ ਸੰਗਤ ਵਿਚ ਹੀ ਸੋਨਾ ਬਨਿਆ ਜਾ ਸਕਦਾ ਹੈ।

ਇਨ੍ਹਾਂ ਸਾਖੀਆਂ ਤੋਂ ਭਗਤ ਜੀ ਦੇ ਜੀਵਨ ਦਾ ਉਹ ਪੱਖ ਸਪਸ਼ਟ ਹੋ ਜਾਂਦਾ ਹੈ ਜਿਸ ਵਿਚ ਉਹ ਕੁਝ ਗ੍ਰਹਿਣ ਵੀ ਕਰ ਰਹੇ ਸਨ ਅਤੇ ਕੁਝ ਹੋਰਨਾਂ ਵਿਚ ਵੰਡ ਵੀ ਰਹੇ ਸਨ। ਸਮੇਂ ਦੀ ਹਕੂਮਤ ਨਾਲ ਟੱਕਰ ਹੋਈ ਤੇ ਨਾਮਦੇਵ ਜੀ ਉਸ ਵਿਚੋਂ ਜਿੱਤੇ। ਇਥੋਂ ਤਕ ਕਿ ਜਦੋਂ ਬਾਦਸ਼ਾਹ ਨਾਮਦੇਵ ਜੀ ਨੂੰ ਮੁਸਲਮਾਨ ਹੋਣ ਲਈ ਕਹਿ ਰਿਹਾ ਸੀ ਤਾਂ ਉਸ ਵੇਲੇ ਨਾਮਦੇਵ ਜੀ ਦੀ ਮਾਤਾ ਨੇ ਵੀ ਬਹੁਤ ਜ਼ੋਰ ਲਾਇਆ ਅਤੇ ਰੋ ਰੋ ਕੇ ਵਾਸਤੇ ਪਾਏ ਕਿ ਉਸਨੇ ਹਿੰਦੂ ਰਹਿਕੇ ਕੀ ਲੈਣਾ ਹੈ ? ਮੁਸਲਮਾਨ ਹੋਕੇ ਖੁਦਾ ਦਾ ਨਾਮ ਲੈਣ ਵਿਚ ਕੀ ਨੁਕਸਾਨ ਹੈ ? ਨਾਮਦੇਵ ਜੀ ਆਪ ਲਿਖਦੇ ਹਨ :

ਰੁਦਨੁ ਕਰੈ ਨਾਮੇ ਕੀ ਮਾਇ।
ਛੋਡਿ ਰਾਮੁ ਕੀ ਭਜਹਿ ਖੁਦਾਇ। ੬।

(ਨਾਮਦੇਵ ਜੀ ਦੀ ਮਾਤਾ ਵਿਰਲਾਪ ਕਰਦੀ ਹੈ ਕਿ ਰਾਮ ਨੂੰ ਛੱਡਕੇ ਖੁਦਾ ਦੀ ਪੂਜਾ ਕਿਉਂ ਨਹੀਂ ਕਰਨ ਲਗ ਜਾਂਦਾ)।

ਨਾਮਦੇਵ ਜੀ ਨੂੰ ਇਸ ਘਟਨਾ ਨੇ ਉਪਰਾਮ ਕਰ ਦਿੱਤਾ। ਉਹ ਕਿਤੇ ਦੂਰ ਦੁਰਾਡੇ ਜਾਕੇ ਲੋਕਾਂ ਨੂੰ ਉਹ ਗਲਾਂ ਦਸਣਾ ਚਾਹੁੰਦੇ ਸਨ, ਜਿਨ੍ਹਾਂ ਦੀ ਉਨ੍ਹਾਂ ਨੂੰ ਸਮਝ ਆ ਗਈ ਸੀ। ਸਭ ਤੋਂ ਪਹਿਲਾਂ ਉਨ੍ਹਾਂ ਨੇ ਪੱਥਰ ਦੀਆਂ ਮੂਰਤੀਆਂ ਨੂੰ ਪੂਜਣ ਦੀ ਵਿਰੋਧਤਾ ਕੀਤੀ ਕਿਉਂਕਿ ਉਹ ਸਮਝਦੇ ਸਨ ਕਿ ਮੂਰਤੀਆਂ ਦੀ ਪੂਜਾ ਮੁਗ਼ਲਾਂ ਦੇ ਜ਼ੁਲਮ ਨੂੰ ਠਲ੍ਹ ਨਹੀਂ ਪਾ ਸਕਦੀ। ਜਿਹੜੀ ਪੂਜਾ ਮਨੁੱਖ ਨੂੰ ਨਿਡਰ ਨਹੀਂ ਕਰਦੀ ਜਾਂ ਸ਼ਕਤੀ ਨਹੀਂ ਬਖਸ਼ਦੀ ਉਸ ਪੂਜਾ ਦਾ ਕੀ ਲਾਭ ? ਮੁਸਲਮਾਨ ਬੇਰਹਿਮੀ ਨਾਲ ਹਿੰਦੂਆਂ ਦੇ ਮੰਦਰਾਂ ਨੂੰ ਢਾਹ ਰਹੇ ਹਨ ਅਤੇ ਮੂਰਤੀਆਂ ਨੂੰ ਭੰਨ ਰਹੇ ਹਨ ਪਰੰਤੂ ਉਨ੍ਹਾਂ ਦਾ ਮੁਕਾਬਲਾ ਕਰ ਸਕਣ ਦਾ ਸਾਹਸ ਕਿਸੇ ਭਾਰਤੀ ਵਿਚ ਨਹੀਂ ਹੈ। ਮੂਰਤੀਆਂ ਨੂੰ ਢਾਹੁਣ ਵਾਲੇ ਖੁਸ਼ਹਾਲ ਹੋ ਰਹੇ ਹਨ ਅਤੇ ਮੂਰਤੀਆਂ ਦੇ ਉਪਾਸ਼ਕ ਦੁੱਖਾਂ ਤਕਲੀਫਾਂ ਵਿਚ ਘਿਰੇ ਪਏ ਹਨ। ਨਾਮਦੇਵ ਜੀ ਬਾਰੇ ਇਕ

ਪੁਸਤਕ ਲਿਖੀ ਗਈ ਹੈ। ਇਸ ਪੁਸਤਕ ਦਾ ਨਾਮ ਹੈ 'ਨਾਮਦੇਵ ਗਾਥਾ', ਇਸ ਪੁਸਤਕ ਵਿਚ ਲਿਖਿਆ ਹੋਇਆ ਹੈ :

"ਪੱਥਰ ਦੇ ਦੇਵਤਿਆਂ ਨੂੰ ਮੁਸਲਮਾਨਾਂ ਨੇ ਤੋੜਿਆ, ਭੰਨਿਆ ਅਤੇ ਪਾਣੀ ਵਿਚ ਡੁਬੋ ਦਿੱਤਾ। ਫਿਰ ਵੀ ਉਹ ਨ ਕ੍ਰੋਧ ਕਰਦੇ ਹਨ, ਨ ਹਾਲ ਪਾਰਿਆ ਕਰਦੇ ਹਨ। ਰੱਬਾ ਮੈਨੂੰ ਐਸੇ ਦੇਵਤਿਆਂ ਦੇ ਦਰਸ਼ਨ ਨਹੀਂ ਚਾਹੀਦੇ।"

ਭਗਤ ਜੀ ਨੇ ਜਿੱਥੇ ਮੂਰਤੀ ਪੂਜਾ ਦਾ ਖੰਡਨ ਕੀਤਾ ਹੈ ਉਥੇ ਮੁਸਲਮਾਨਾਂ ਦੇ ਧਾਰਮਿਕ ਤੌਰ ਤਰੀਕੇ ਨੂੰ ਰੱਦ ਵੀ ਕੀਤਾ ਹੈ। ਭਗਤ ਜੀ ਮੰਨਦੇ ਹਨ ਕਿ ਜਿਹੜਾ ਧਰਮ ਜ਼ੁਲਮ ਕਰਨਾ ਅਤੇ ਆਪਸੀ ਵੈਰ ਰੱਖਣਾ ਸਿਖਾਉਂਦਾ ਹੈ, ਉਹ ਧਰਮ ਠੀਕ ਨਹੀਂ ਹੈ। ਉਂਜ ਵੀ ਧਰਮ ਮੰਦਰਾਂ ਮਸੀਤਾਂ ਵਿਚ ਕੈਦ ਨਹੀਂ ਕੀਤਾ ਜਾ ਸਕਦਾ। ਉਹ ਲਿਖਦੇ ਹਨ :

(ਹਿੰਦੂ ਪੂਜੇ ਦੇਹੁਰਾ ਮੁਸਲਮਾਣੁ ਮਸੀਤਿ।
ਨਾਮੇ ਸੋਈ ਸੇਵਿਆ ਜਹ ਦੇਹੁਰਾ ਨਾ ਮਸੀਤਿ।

(ਹਿੰਦੂ ਮੰਦਰ ਦੀ ਪੂਜਾ ਕਰਦਾ ਹੈ ਅਤੇ ਮੁਸਲਮਾਨ ਮਸੀਤ ਨੂੰ ਪੂਜਦਾ ਹੈ। ਨਾਮਦੇਵ ਉਸਦੀ ਪੂਜਾ ਕਰਦਾ ਹੈ ਜੋ ਨ ਮੰਦਰ ਵਿਚ ਹੈ ਅਤੇ ਨ ਹੀ ਮਸੀਤ ਵਿਚ ਹੈ)।

ਸੋ ਨਾਮਦੇਵ ਜੀ ਦੀ ਸਿੱਖਿਆ ਦੀ ਸੁਰ ਮੰਦਰ ਅਤੇ ਮਸੀਤ ਦੀ ਚਾਰਦੀਵਾਰੀ ਵਿਚ ਕੈਦ ਨਹੀਂ ਹੈ। ਉਨ੍ਹਾਂ ਨੇ ਆਪਣੀ ਗਲ ਕਹਿਣ ਲਈ ਭਾਰਤ ਵਿਚ ਪ੍ਰਾਪਤ ਗਿਆਨ ਨੂੰ ਜ਼ਰੂਰ ਵਰਤਿਆ ਹੈ। ਉਨ੍ਹਾਂ ਦੀ ਬਾਣੀ ਵਿਚ ਹੋ ਚੁੱਕੇ ਸੰਤਾਂ ਭਗਤਾਂ ਦਾ ਵਰਨਣ ਆਉਂਦਾ ਹੈ, ਪਰ ਉਹ ਕਿਸੇ ਦੀ ਜਿਗਿਆਸਾ ਨੂੰ ਕਿਸੇ ਇਕ ਅਵਤਾਰ ਜਾਂ ਦੇਵਤੇ ਨਾਲ ਨਹੀਂ ਬੰਨ੍ਹਦੇ ਅਤੇ ਨ ਹੀ ਉਹ ਕਿਸੇ ਇਕ ਦੇਵਤੇ ਨੂੰ ਦੂਜੇ ਨਾਲੋਂ ਚੰਗਾ ਸਾਬਤ ਕਰਨ ਵਾਸਤੇ ਦਲੀਲਾਂ ਪੇਸ਼ ਕਰਦੇ ਹਨ। ਸੰਤਾਂ ਭਗਤਾਂ ਤੋਂ ਬਿਨਾਂ ਭਗਤ ਜੀ ਨੇ ਬੁਰੇ ਲੋਕਾਂ ਦੇ ਨਾਮ ਭੀ ਲਏ ਹਨ। ਇਹ ਬੁਰੇ ਲੋਕ ਉਨਾਂ ਚਿਰ ਬੁਰੇ ਸਨ ਜਿੰਨਾਂ ਚਿਰ ਉਨ੍ਹਾਂ ਨੇ ਨਾਮ ਸਿਮਰਨ ਦਾ ਆਸਰਾ ਨਹੀਂ ਲਿਆ। ਜਦੋਂ ਉਨ੍ਹਾਂ ਸੱਚ ਦੇ ਰਸਤੇ ਨੂੰ ਅਪਣਾਇਆ ਉਸ ਵੇਲੇ ਉਨ੍ਹਾਂ ਅੰਦਰ ਵੀ ਚੰਗੇ ਗੁਣ ਪੈਦਾ ਹੋਣੇ ਸ਼ੁਰੂ ਹੋ ਗਏ। ਇਸ ਤਰਾਂ ਭਗਤ ਨਾਮਦੇਵ ਜੀ ਨੇ ਆਪਣੀ ਸਿੱਖਿਆਂ ਨੂੰ ਪ੍ਰਚੱਲਤ ਗਿਆਨ ਨਾਲ ਜੋੜੀ ਵੀ ਰੱਖਿਆ ਹੈ ਅਤੇ ਉਸ ਗਿਆਨ ਬਾਰੇ ਜਿਹੜੇ ਭਰਮ ਭੁਲੇਖੇ ਪੈ ਚੁੱਕੇ ਸਨ ਉਨ੍ਹਾਂ ਨੂੰ ਦੂਰ ਵੀ ਕੀਤਾ ਹੈ। ਇਸ ਪੱਖ ਨੂੰ ਪੌਰਾਣਿਕ ਗਿਆਨ ਆਖਿਆ ਗਿਆ ਹੈ।

3.

# ਵਿਰਸਾ

ਵਿਰਸਾ ਉਸ ਸੰਪਤੀ ਨੂੰ ਆਖਦੇ ਹਨ ਜੋ ਪਿਉ ਦਾਦੇ ਤੋਂ ਤੁਰੀ ਆ ਰਹੀ ਹੋਵੇ। ਇਸ ਵਿਚ ਜ਼ਮੀਨ, ਘਰ ਆਦਿ ਵੀ ਸ਼ਾਮਲ ਹੁੰਦੇ ਹਨ। ਇਥੇ ਵਿਰਸੇ ਵਿਚ ਉਸ ਸੰਪਤੀ ਦਾ ਵਰਣਨ ਕਰਨਾ ਹੈ ਜਿਸ ਵਿਚ ਸਦੀਆਂ ਤੋਂ ਚੱਲੀ ਆ ਰਹੀ ਧਾਰਮਿਕ ਜਾਂ ਅਧਿਆਤਮਕ ਸੰਪਤੀ ਸ਼ਾਮਲ ਹੈ। ਇਸ ਕਿਸਮ ਦਾ ਸਰਮਾਇਆ ਬਾਕੀ ਦੀ ਪਦਾਰਥਕ ਸੰਪਤੀ ਨਾਲੋਂ ਵਧੇਰੇ ਕੀਮਤੀ ਹੁੰਦਾ ਹੈ। ਜ਼ਮੀਨ, ਘਰ ਅਤੇ ਪੈਸਾ ਤਾਂ ਖਰਚ ਹੋ ਸਕਦਾ ਹੈ, ਘਟ ਸਕਦਾ ਹੈ ਅਤੇ ਮੁੱਕ ਵੀ ਸਕਦਾ ਹੈ ਪਰੰਤੂ ਅਧਿਆਤਮਕ ਸੰਪਤੀ ਖਰਚ ਕਰਨ ਨਾਲ ਮੁੱਕਦੀ ਨਹੀਂ ਸਗੋਂ ਵਧਦੀ ਹੈ। ਇਸ ਖ਼ਜ਼ਾਨੇ ਵਿਚ ਉਹ ਸਾਰੇ ਗੁਣ ਛੁਪੇ ਹੁੰਦੇ ਹਨ ਜਿਨ੍ਹਾਂ ਨੂੰ ਅਪਨਾਕੇ ਮਨੁੱਖ ਸਾਊ, ਸਮਝਦਾਰ ਅਤੇ ਨਰੋਆ ਬਨ ਸਕਦਾ ਹੈ। ਇਸ ਖਜ਼ਾਨੇ ਵਿਚੋਂ ਕੌਮਾਂ ਪੈਦਾ ਹੁੰਦੀਆਂ ਹਨ ਅਤੇ ਜੋ ਕੋਈ ਕੌਮ ਆਪਣੇ ਵਿਰਸੇ ਨੂੰ ਭੁੱਲ ਜਾਂਦੀ ਹੈ, ਉਹ ਕੌਮ ਖਤਮ ਹੋ ਜਾਂਦੀ ਹੈ। ਸੋ ਜਿੰਨਾ ਚਿਰ ਇਸ ਖਜ਼ਾਨੇ ਨੂੰ ਪਛਾਣਿਆ ਨਹੀਂ ਜਾਂਦਾ ਉਨਾਂ ਚਿਰ ਮਨੁੱਖ ਆਪਣੇ ਵਿਰਸੇ ਨਾਲੋਂ ਟੁੱਟਿਆ ਰਹਿੰਦਾ ਹੈ। ਟੁੱਟੇ ਹੋਏ ਮਨੁੱਖ ਦੀ ਨਿਸ਼ਾਨੀ ਇਹ ਹੈ ਕਿ ਉਹ ਅਸੰਤੁਸ਼ਟ ਰਹਿੰਦਾ ਹੈ ਅਤੇ ਹਉਮੈ ਤੇ ਵਿਕਾਰ ਉਸਤੇ ਛਾਏ ਰਹਿੰਦੇ ਹਨ। ਇਨ੍ਹਾਂ ਤੋਂ ਬਚਕੇ ਰਹਿਣ ਦਾ ਇਕ ਤਰੀਕਾ ਇਹ ਹੈ ਕਿ ਆਪਣੇ ਵਿਰਸੇ ਨਾਲ ਜੁੜਿਆ ਜਾਵੇ। ਇਹ ਵਿਸ਼ਵਾਸ਼ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪ੍ਰਗਟ ਕੀਤਾ ਹੈ ਕਿ ਮਨ ਦੀ ਤਸੱਲੀ ਆਪਣੇ ਵਿਰਸੇ ਨਾਲ ਜੁੜਕੇ ਜਿਊਣ ਵਿਚ ਹੀ ਹੈ। ਵਿਰਸੇ ਵਾਸਤੇ ਉਨ੍ਹਾਂ ਨੇ ਸ਼ਬਦ ਖਜ਼ਾਨਾ ਵਰਤਿਆ ਹੈ :

ਪਿਊ ਦਾਦੇ ਦਾ ਖੋਲ ਡਿਠਾ ਖਜਾਨਾ ।
ਤਾ ਮੇਰੈ ਮਨ ਭਇਆ ਨਿਧਾਨਾ ।

ਗੁਰੂ ਸਾਹਿਬ ਨੇ ਵਿਰਸੇ ਨਾਲ ਜੁੜੇ ਹੋਏ ਨੂੰ ਸਪੁੱਤਰ ਆਖਿਆ ਹੈ ਅਤੇ ਵਿਰਸੇ ਨਾਲੋਂ ਟੁੱਟੇ ਹੋਏ ਨੂੰ ਕਪੁੱਤਰ ਆਖਿਆ ਹੈ। ਉਨ੍ਹਾਂ ਨੇ ਇਹ ਵੀ ਮੰਨਿਆ ਹੈ ਕਿ ਕਪੁੱਤਰ ਵੀ ਸਪੁੱਤਰ ਹੋ ਸਕਦਾ ਹੈ। ਸ਼ਰਤ ਇਹ ਹੈ ਕਿ ਜਿਸ ਕਾਰਨ ਕਪੁੱਤਰ ਬਨਿਆ ਹੈ ਉਸ ਕਾਰਨ ਨੂੰ ਦੂਰ ਕੀਤਾ ਜਾਵੇ। ਭਾਵ ਇਹ ਹੋਇਆ ਕਿ ਜੇ ਕਪੁੱਤਰ ਨੂੰ ਵੀ ਉਸਦੇ ਵਿਰਸੇ ਨਾਲ ਜੋੜ ਦਿੱਤਾ ਜਾਵੇ ਜਾਂ ਉਸ ਅੰਦਰ ਉਸਦੇ ਵਿਰਸੇ ਵਿਚਲੇ ਗੁਣਾਂ ਦਾ ਅਹਿਸਾਸ ਪੈਦਾ ਕਰਾ ਦਿੱਤਾ ਜਾਵੇ ਤਾਂ ਉਹ ਵੀ ਸਪੁੱਤਰ ਬਣ ਸਕਦਾ ਹੈ। ਗੁਰਬਾਣੀ ਵਿਚ ਆਇਆ ਹੈ ਕਿ ਕਪੁੱਤਰ ਨੂੰ ਸਪੁੱਤਰ ਬਨਾਉਣ ਦਾ ਸਭ ਤੋਂ ਵਧੀਆ ਤਰੀਕਾ ਉਸ ਨੂੰ ਉਸ ਦੇ ਬਾਪ ਦਾਦੇ ਦੇ ਗੁਣਾਂ ਨਾਲ ਜੋੜ ਦੇਣਾ ਹੈ। ਬਾਪ ਦਾਦੇ ਨਾਲ ਜਾਂ ਬਜ਼ੁਰਗਾਂ ਨਾਲ ਜੋੜਨ ਦਾ ਭਾਵ ਇਹ ਹੈ ਕਿ ਦਸਿਆ ਜਾਵੇ ਕਿ ਉਸਦੇ ਬਜ਼ੁਰਗ ਕੀ ਸਨ ? ਕਿੰਨ੍ਹਾਂ ਗੁਣਾਂ ਕਰਕੇ ਉਨ੍ਹਾਂ ਦੀ ਇੱਜ਼ਤ ਅੱਜ ਤਕ ਲੋਕ ਕਰਦੇ ਹਨ ? ਸਪੁੱਤਰ ਉਹੀ ਹੋ ਸਕਦਾ ਹੈ ਜਿਸ ਅੰਦਰ ਇਹ ਅਹਿਸਾਸ ਪੈਦਾ ਹੋ ਜਾਵੇ ਕਿ ਉਸ ਨੂੰ ਬਜ਼ੁਰਗਾਂ ਵਰਗਾ ਹੋਣ ਦੀ ਲੋੜ ਹੈ। ਬਾਣੀ ਵਿਚ ਆਇਆ ਹੈ :–

ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਣ ।

(ਬਜ਼ੁਰਗਾਂ ਦਾ ਇਤਿਹਾਸ ਚੰਗੇ ਗੁਣ ਪੈਦਾ ਕਰਕੇ ਪੁੱਤਾਂ ਨੂੰ ਸਪੁੱਤਰ ਬਣਾ ਦੇਂਦਾ ਹੈ)। ਇਹੀ ਵਿਰਸਾ ਹੈ ਅਤੇ ਇਹ ਭਾਵੇਂ ਬੀਤੇ ਹੋਏ ਸਮੇਂ ਦੀ ਗੱਲ ਲਗਦੀ ਹੈ ਪਰੰਤੂ ਇਸਦਾ ਵਰਤਮਾਨ ਨਾਲ ਡੂੰਘਾ ਸੰਬੰਧ ਰਹਿੰਦਾ ਹੈ। ਵਿਰਸੇ ਵਿਚ ਦੋ ਤਰ੍ਹਾਂ ਦੇ ਜੀਵਨ ਦਾ ਵੇਰਵਾ ਆਉਂਦਾ ਹੈ। ਇਕ ਨੇਕੀ ਦਾ ਜੀਵਨ ਹੈ ਅਤੇ ਨੇਕੀ ਦਾ ਜੀਵਨ ਜਿਊਣ ਵਾਲੇ ਨੂੰ ਦੇਵਤਾ ਆਖਿਆ ਹੈ। ਦੂਜਾ ਬਦੀ ਵਾਲਾ ਭੈੜਾ ਜੀਵਨ ਹੈ। ਅਜਿਹਾ ਜੀਵਨ ਜਿਊਣ ਵਾਲੇ ਨੂੰ ਰਾਖਸ਼ ਆਖਿਆ ਹੈ। ਇਨ੍ਹਾਂ ਦੋਹਾਂ ਤਰ੍ਹਾਂ ਦੇ ਲੋਕਾਂ ਦਾ ਵਰਣਨ ਬਾਣੀ ਵਿਚ ਆਇਆ ਹੈ। ਭਗਤ ਨਾਮਦੇਵ ਦੀ ਬਾਣੀ ਵਿਚ ਵੀ ਇਹ ਵਰਣਨ ਆਉਂਦਾ ਹੈ। ਦੋਹਾਂ ਕਿਸਮਾਂ ਦੇ ਵਿਅਕਤੀਆਂ ਦਾ ਵਰਣਨ ਅਗਲੇ ਪੰਨਿਆਂ ਵਿਚ ਦਿੱਤਾ ਜਾਣਾ ਹੈ। ਇਨ੍ਹਾਂ ਲੋਕਾਂ ਨਾਲ ਸੰਬੰਧਤ ਸਾਖੀਆਂ ਨੇ ਆਮ ਲੋਕਾਂ ਦੀ ਬਹੁਤ ਅਗਵਾਈ ਕੀਤੀ ਹੈ। ਇਸਨੂੰ ਸਮਝਣ ਦੀ ਲੋੜ ਹੈ ਕਿਉਂਕਿ ਇਨ੍ਹਾਂ ਵਿਅਕਤੀਆਂ ਤੋਂ ਪ੍ਰਭਾਵ ਗ੍ਰਹਿਣ ਕਰਕੇ ਜਿਹੜਾ ਇਤਿਹਾਸ ਪੈਦਾ ਹੋਇਆ ਹੈ,ਉਹ ਸਾਡੇ ਸਾਹਮਣੇ ਹੈ। ਇਨ੍ਹਾਂ ਵਿਅਕਤੀਆਂ ਅਤੇ ਵਿਅਕਤੀਆਂ ਨਾਲ ਸੰਬੰਧਤ ਸਾਖੀਆਂ ਵਿਚਲੀ ਸਿੱਖਿਆ ਨੂੰ ਪ੍ਰਗਟ ਕਰਨ ਲਈ ਇਨ੍ਹਾਂ ਨੂੰ ਦੁਹਰਾਇਆ ਜਾ ਰਿਹਾ ਹੈ।

## ਰਾਮ

ਰਾਮ ਦੇ ਪਿਤਾ ਦਾ ਨਾਮ ਦਸ਼ਰਥ ਸੀ। ਉਹ ਸੂਰਜਬੰਸੀ ਘਰਾਣੇ ਵਿਚੋਂ ਸਨ ਅਤੇ ਉਨ੍ਹਾਂ ਦਾ ਰਾਜ ਅਯੁੱਧਿਆ ਦੇ ਇਲਾਕੇ ਤੇ ਸੀ। ਰਾਜਾ ਦਸ਼ਰਥ ਆਪਣੇ ਸਮੇਂ ਦੇ ਬਹੁਤ ਸ਼ਕਤੀਸ਼ਾਲੀ ਰਾਜਿਆਂ ਵਿਚੋਂ ਸਨ। ਉਨ੍ਹਾਂ ਦਾ ਜੱਸ ਦੂਰ ਦੂਰ ਤਕ ਖਿਲਰਿਆ ਹੋਇਆ ਸੀ। ਉਨ੍ਹਾਂ ਦੀਆਂ ਤਿੰਨ ਰਾਣੀਆਂ ਸਨ ਜਿਨ੍ਹਾਂ ਦਾ ਨਾਮ ਕੌਸ਼ਲਿਆ, ਕੈਕੇਈ ਅਤੇ ਸੁਮਿੱਤਰਾ ਸੀ। ਕਾਫ਼ੀ ਸਮਾਂ ਰਾਜਾ ਦਸ਼ਰਥ ਦੇ ਕੋਈ ਸੰਤਾਨ ਪੈਦਾ ਨ ਹੋਈ। ਰਾਜਾ ਨੂੰ ਬਹੁਤ ਫ਼ਿਕਰ ਹੋਇਆ। ਪੁੱਤਰ ਪ੍ਰਾਪਤੀ ਲਈ ਰਾਜਾ ਦਸ਼ਰਥ ਨੇ ਬਹੁਤ ਤੱਪਸਿਆ ਕੀਤੀ ਅਤੇ ਇਸੇ ਵਾਸਤੇ ਅਸ਼ਵ-ਮੇਧ ਪੁਤਰੇਸ਼ਠੀ ਜੱਗ ਵੀ ਕਰਾਇਆ। ਰਾਜਾ ਦਸ਼ਰਥ ਵਿਸ਼ਨੂੰ ਦੇ ਭਗਤ ਸਨ ਅਤੇ ਵਿਸ਼ਨੂੰ ਜੀ ਰਾਜਾ ਦੀ ਭਗਤੀ ਤੇ ਬਹੁਤ ਖੁਸ਼ ਹੋਏ। ਵਿਸ਼ਨੂੰ ਜੀ ਨੇ ਰਾਜਾ ਨੂੰ ਦਰਸ਼ਨ ਦਿੱਤੇ ਅਤੇ ਵਰ ਮੰਗਣ ਲਈ ਆਖਿਆ। ਰਾਜਾ ਨੇ ਵਿਸ਼ਨੂੰ ਜੀ ਤੋਂ ਪੁੱਤਰ ਦਾ ਵਰ ਮੰਗਿਆ। ਵਿਸ਼ਨੂੰ ਜੀ ਰਾਜੇ ਤੇ ਬਹੁਤ ਪ੍ਰਸੰਨ ਸਨ ਅਤੇ ਉਨ੍ਹਾਂ ਨੇ ਚਾਰ ਪੁੱਤਰਾਂ ਦਾ ਵਰ ਦਿੱਤਾ। ਕਥਾ ਇਸ ਪ੍ਰਕਾਰ ਵੀ ਆਉਂਦੀ ਹੈ ਕਿ ਧਰਮ ਪੁਰੁਸ਼ ਵਿਸ਼ਨੂੰ ਜੀ ਨੇ ਇਕ ਭਰੀ ਹੋਈ ਥਾਲੀ ਰਾਜਾ ਨੂੰ ਦਿੱਤੀ ਅਤੇ ਬਚਨ ਕੀਤਾ, "ਇਸ ਨਾਲ ਪੁੱਤਰ ਦੀ ਪ੍ਰਾਪਤੀ ਹੋਵੇਗੀ।" ਥਾਲੀ ਵਿਚ ਅੰਮ੍ਰਿਤ ਸੀ। ਰਾਜਾ ਬਹੁਤ ਖੁਸ਼ ਹੋਏ ਅਤੇ ਥਾਲੀ ਲਿਆਕੇ ਉਸ ਵਿਚਲਾ ਅੰਮ੍ਰਿਤ ਆਪਣੀਆਂ ਤਿੰਨਾਂ ਹੀ ਰਾਣੀਆਂ ਨੂੰ ਦੇ ਦਿੱਤਾ। ਤਿੰਨਾਂ ਰਾਣੀਆਂ ਤੋਂ ਚਾਰ ਪੁੱਤਰ ਪੈਦਾ ਹੋਏ ਜਿਨ੍ਹਾਂ ਵਿਚੋਂ ਸਭ ਤੋਂ ਵੱਡੇ ਰਾਮ ਚੰਦਰ ਜੀ ਸਨ। ਬਾਕੀ ਦੇ ਤਿੰਨਾਂ ਪੁੱਤਰਾਂ ਦਾ ਨਾਮ ਭਰਤ, ਲਛਮਣ ਅਤੇ ਸ਼ਤਰੂਘਨ ਸਨ।

ਸ੍ਰੀ ਰਾਮਚੰਦਰ ਜੀ ਦੇ ਜਨਮ ਬਾਰੇ ਸਾਖੀ ਇਸ ਤਰ੍ਹਾਂ ਆਉਂਦੀ ਹੈ। ਜਿਸ ਵੇਲੇ ਰਾਮਚੰਦਰ ਜੀ ਦਾ ਜਨਮ ਹੋਇਆ ਉਸ ਵੇਲੇ ਰਾਖਸ਼ਾਂ ਦੀ ਚੜ੍ਹ ਮੱਚੀ ਹੋਈ ਸੀ। ਦੇਵਤਾ ਲੋਕਾਂ ਨੂੰ ਰਾਖਸ਼ ਬਹੁਤ ਤੰਗ ਕਰਦੇ ਸਨ। ਭਲੇਮਾਣਸ ਨੂੰ ਕੋਈ ਪੁੱਛਦਾ ਨਹੀਂ ਸੀ ਅਤੇ ਬਦਮਾਸ਼ ਲੋਕਾਂ ਦੀ ਪੂਰੀ ਚਲਦੀ ਸੀ। ਦੇਵਤਿਆਂ ਨੇ ਤੰਗ ਆਕੇ ਸ਼ਿਵਜੀ ਮਹਾਰਾਜ ਕੋਲ ਸ਼ਕਾਇਤ ਕੀਤੀ। ਸ਼ਿਵਜੀ ਮਹਾਰਾਜ ਨੇ ਵਾਇਦਾ ਕਰ ਲਿਆ ਕਿ ਉਹ ਇਸਦਾ ਪ੍ਰਬੰਧ ਕਰਨਗੇ। ਮੰਨਿਆ ਇਹ ਜਾਂਦਾ ਹੈ ਕਿ ਸ਼ਿਵਜੀ ਮਹਾਰਾਜ ਆਪ ਅਵਤਾਰ ਧਾਰਕੇ ਰਾਮ ਜੀ ਦੇ ਰੂਪ ਵਿਚ ਧਰਤੀ ਤੇ ਆਏ ਅਤੇ ਰਾਖਸ਼ਾਂ ਦੇ ਨਾਸ਼ ਕਰਨ ਦਾ ਬੀੜਾ ਚੁੱਕਿਆ।

ਰਾਮਚੰਦਰ ਜੀ ਦਾ ਬਚਪਨ ਆਪਣੇ ਬਾਕੀ ਤਿੰਨਾਂ ਭਰਾਵਾਂ ਦੇ ਨਾਲ ਹੀ ਬੀਤਿਆ। ਚੌਹਾਂ ਭਰਾਵਾਂ ਨੂੰ ਸ਼ਾਹੀ ਠਾਠ ਨਾਲ ਸਿੱਖਿਆ ਦਿੱਤੀ ਗਈ। ਇਹ ਸਾਰੀ ਮੁੱਢਲੀ ਵਿਦਿਆ

ਰਾਮਚੰਦਰ ਜੀ ਨੇ ਅਯੁੱਧਿਆ ਵਿਖੇ ਰਹਿਕੇ ਆਪਣੇ ਪਿਤਾ ਰਾਜਾ ਦਸ਼ਰਥ ਦੀ ਦੇਖ ਭਾਲ ਵਿਚ ਹੀ ਪ੍ਰਾਪਤ ਕੀਤੀ।

ਰਾਮ ਜੀ ਅਜੇ ਗਿਆਰਾਂ ਸਾਲਾਂ ਦੇ ਸਨ ਕਿ ਰਿਸ਼ੀ ਵਿਸ਼ਵਾਮਿੱਤਰ ਜੀ ਰਾਜਾ ਦਰਸ਼ਥ ਕੋਲ ਆਏ। ਉਨ੍ਹਾਂ ਨੇ ਰਾਜਾ ਦਸ਼ਰਥ ਨੂੰ ਦੱਸਿਆ ਕਿ ਰਾਖਸ਼ ਉਸਨੂੰ ਬਹੁਤ ਤੰਗ ਕਰਦੇ ਹਨ। ਕੋਈ ਵੀ ਨੇਕ ਕੰਮ ਰਾਖਸ਼ ਨਿਰਵਿਘਨ ਸਮਾਪਤ ਨਹੀਂ ਹੋਣ ਦਿੰਦੇ। ਰਾਜਾ ਦਸ਼ਰਥ ਚਾਹੁੰਦੇ ਸਨ ਕਿ ਰਾਖਸ਼ਾਂ ਨੂੰ ਨੱਥ ਪਾਈ ਜਾਵੇ। ਉਨ੍ਹਾਂ ਨੇ ਰਿਸ਼ੀ ਜੀ ਨੂੰ ਪੁੱਛਿਆ, "ਮੈਂ ਇਸ ਵਿਚ ਕੀ ਸੇਵਾ ਕਰ ਸਕਦਾ ਹਾਂ?" ਰਿਸ਼ੀ ਜੀ ਨੇ ਕਿਹਾ, "ਇਸ ਵੇਲੇ ਰਾਖਸ਼ਾਂ ਤੋਂ ਬਚਾਉ ਵਾਸਤੇ ਮੇਰੀ ਮਦਦ ਸ੍ਰੀ ਰਾਮਚੰਦਰ ਜੀ ਕਰ ਸਕਦੇ ਹਨ।" ਰਾਜਾ ਦਸ਼ਰਥ ਰਿਸ਼ੀ ਦੀ ਗੱਲ ਸੁਣਕੇ ਬਹੁਤ ਹੈਰਾਨ ਹੋਏ। ਆਪਣੇ ਪਿਆਰੇ ਪੁੱਤਰ ਨੂੰ ਉਹ ਆਪਣੇ ਤੋਂ ਵੱਖ ਨਹੀਂ ਕਰਨਾ ਚਾਹੁੰਦੇ ਸਨ। ਪਰ ਰਿਸ਼ੀ ਜੀ ਦੀ ਗੱਲ ਨੂੰ ਟਾਲ ਸਕਣਾ ਵੀ ਮੁਸ਼ਕਲ ਸੀ। ਰਾਜਾ ਦਸ਼ਰਥ ਨੇ ਰਿਸ਼ੀ ਜੀ ਤੋਂ ਬਚਨ ਲਿਆ ਕਿ ਰਾਮਚੰਦਰ ਜੀ ਰਿਸ਼ੀ ਜੀ ਕੋਲ ਪੱਕੇ ਤੌਰ ਤੇ ਨਹੀਂ ਰਹਿਣਗੇ ਅਤੇ ਜਦੋਂ ਹੀ ਰਾਖਸ਼ਾਂ ਨੂੰ ਠੀਕ ਕਰ ਲਿਆ ਜਾਵੇ, ਰਾਮਚੰਦਰ ਜੀ ਵਾਪਸ ਅਯੁੱਧਿਆ ਆ ਜਾਣਗੇ ਅਤੇ ਰਾਜ ਕਾਜ ਦਾ ਕੰਮ ਸੰਭਾਲਣ ਵਿਚ ਹੱਥ ਵਟਾਉਣਗੇ। ਰਿਸ਼ੀ ਜੀ ਨੇ ਰਾਜਾ ਦੀ ਇਹ ਸ਼ਰਤ ਪਰਵਾਨ ਕਰ ਲਈ। ਸ੍ਰੀ ਰਾਮਚੰਦਰ ਅਤੇ ਉਨ੍ਹਾਂ ਦੇ ਛੋਟੇ ਭਰਾ ਲਛਮਨ ਉਨ੍ਹਾਂ ਦੇ ਆਸ਼ਰਮ ਵਲ ਰਿਸ਼ੀ ਜੀ ਨਾਲ ਚਲ ਪਏ।

ਦੋਹਾਂ ਭਰਾਵਾਂ ਨੂੰ ਰਿਸ਼ੀ ਜੀ ਦੀ ਅਗਵਾਈ ਵਿਚ ਸਿੱਖਿਆ ਮਿਲਣ ਲਗ ਪਈ। ਪਹਿਲਾਂ ਦੋਹਾਂ ਨੂੰ ਲਿਖਣਾ ਪੜ੍ਹਨਾ ਸਿਖਾਇਆ ਗਿਆ ਅਤੇ ਫਿਰ ਯੁੱਧ ਵਿਦਿਆ ਦੀ ਸਿੱਖਿਆ ਵੀ ਦਿੱਤੀ ਗਈ। ਦੋਹਾਂ ਭਰਾਵਾਂ ਨੇ ਸੰਗੀਤ, ਨ੍ਰਾਚ ਅਤੇ ਚਿਤ੍ਰਕਾਰੀ ਆਦਿ ਸਿੱਖਿਆਵਾਂ ਦੀ ਸਿਖਲਾਈ ਵੀ ਪ੍ਰਾਪਤ ਕੀਤੀ। ਰਾਜਾ ਦਸ਼ਰਥ ਕਦੇ ਕਦੇ ਆਪ ਰਿਸ਼ੀ ਜੀ ਦੇ ਆਸ਼੍ਰਮ ਵਿਚ ਆਕੇ ਆਪਣੇ ਪੁੱਤਰਾਂ ਨੂੰ ਮਿਲਦੇ ਅਤੇ ਉਨ੍ਹਾਂ ਦੀ ਤੀਖਣ ਬੁੱਧੀ ਨੂੰ ਵੇਖਕੇ ਬੜੇ ਪ੍ਰਸੰਨ ਹੁੰਦੇ। ਸ੍ਰੀ ਰਾਮਚੰਦਰ ਜੀ ਬਹੁਤ ਛੇਤੀ ਸਾਰੀਆਂ ਵਿਦਿਆਵਾਂ ਵਿਚ ਨਿਪੁੰਨ ਹੋ ਗਏ। ਰਿਸ਼ੀ ਵਿਸ਼ਵਾਮਿੱਤਰ ਦੀ ਸੰਗਤ ਅਤੇ ਸਿੱਖਿਆ ਨੇ ਰਾਮਚੰਦਰ ਜੀ ਦੇ ਗੁਣਾਂ ਨੂੰ ਖੂਬ ਚਮਕਾਇਆ।

ਰਿਸ਼ੀ ਵਿਸ਼ਵਾਮਿੱਤਰ ਜੀ ਨੂੰ ਇਕ ਰਾਖਸ਼ਣੀ ਜਿਸਦਾ ਨਾਮ ਤਾੜਕਾ ਸੀ ਬੜਾ ਤੰਗ ਕਰਿਆ ਕਰਦੀ ਸੀ। ਤਾੜਕਾ ਮਰੀਚ ਨਾਮ ਦੇ ਸ਼ਕਤੀਸ਼ਾਲੀ ਦੈਂਤ ਦੀ ਮਾਂ ਸੀ। ਇਸਦੀ ਸ਼ਕਲ

ਬੜੀ ਭੱਦੀ ਅਤੇ ਡਰਾਉਣੀ ਸੀ । ਸਾਰੇ ਇਲਾਕੇ ਵਿਚ ਇਸ ਰਾਖਸ਼ਣੀ ਨੇ ਹਲਚਲ ਮਚਾ ਰੱਖੀ ਸੀ। ਰਿਸ਼ੀ ਜੀ ਰਾਖਸ਼ਣੀ ਤਾੜਕਾ ਨੂੰ ਸਿੱਧੇ ਰਾਹ ਤੇ ਪਾਉਣਾ ਚਾਹੁੰਦੇ ਸਨ । ਇਸ ਕਾਰਜ ਲਈ ਉਨ੍ਹਾਂ ਨੇ ਰਾਮਚੰਦ੍ਰ ਜੀ ਨੂੰ ਚੁਣਿਆ ਸੀ। ਰਿਸ਼ੀ ਜੀ ਨੇ ਰਾਮਚੰਦ੍ਰ ਜੀ ਨੂੰ ਪਹਿਲਾਂ ਹਰ ਪ੍ਰਕਾਰ ਦੇ ਹਥਿਆਰ ਦਿੱਤੇ ਅਤੇ ਫਿਰ ਆਖਿਆ, "ਰਾਖਸ਼ਣੀ ਤਾੜਕਾ ਬਹੁਤ ਚੰਡਾਲ ਹੈ। ਇਸਨੂੰ ਮਾਰ ਮੁਕਾਉਣ ਦੀ ਜ਼ੁੰਮੇਵਾਰੀ ਆਪਦੀ ਹੈ ।" ਰਾਮਚੰਦ੍ਰ ਜੀ ਨੂੰ ਖਿਆਲ ਆਇਆ ਕਿ ਜਿਸਨੂੰ ਉਹ ਮਾਰਨ ਜਾ ਰਹੇ ਹਨ ਉਹ ਤਾਂ ਇਸਤ੍ਰੀ ਹੈ। ਉਨ੍ਹਾਂ ਨੇ ਰਿਸ਼ੀ ਜੀ ਨੂੰ ਪ੍ਰਸ਼ਨ ਕੀਤਾ, "ਕੀ ਇਸਤ੍ਰੀ ਨੂੰ ਮਾਰਨਾ ਪਾਪ ਨਹੀਂ ਹੈ ?" ਰਿਸ਼ੀ ਜੀ ਨੇ ਸਮਝਾਇਆ ਕਿ ਬੇਸ਼ਕ ਇਹ ਤਾੜਕਾ ਇਸਤ੍ਰੀ ਹੈ ਪਰੰਤੂ ਇਹ ਚੰਡਾਲ ਹੈ, ਜ਼ਾਲਮ ਹੈ। ਇਸਨੂੰ ਮਾਰਨਾ ਪਾਪ ਨਹੀਂ ਹੈ। ਰਾਮਚੰਦ੍ਰ ਜੀ ਨੇ ਰਿਸ਼ੀ ਜੀ ਦੇ ਆਦੇਸ਼ ਦਾ ਪਾਲਨ ਕੀਤਾ । ਰਾਖਸ਼ਣੀ ਜਦੋਂ ਰਾਮ ਜੀ ਦੇ ਹਥੋਂ ਬੁਰੀ ਤਰ੍ਹਾਂ ਜ਼ਖਮੀ ਹੋ ਗਈ ਤਾਂ ਤੁਰਤ ਗਾਇਬ ਹੋ ਗਈ। ਫਿਰ ਉਸਨੇ ਆਪਣੇ ਜਾਦੂ ਦੇ ਜ਼ੋਰ ਨਾਲ ਰਾਮ ਅਤੇ ਲਛਮਣ ਤੇ ਪੱਥਰਾਂ ਦੀ ਵਰਖਾ ਕਰਨੀ ਸ਼ੁਰੂ ਕਰ ਦਿੱਤੀ। ਰਾਮ ਜੀ ਨੇ ਰਾਖਸ਼ਣੀ ਤਾੜਕਾ ਦੀ ਆਵਾਜ਼ ਤੇ ਤੀਰ ਮਾਰਿਆ । ਤੀਰ ਅਜਿਹਾ ਲਗਾ ਕਿ ਉਹ ਉਥੇ ਹੀ ਮਰ ਗਈ । ਰਿਸ਼ੀ ਜੀ ਨੂੰ ਰਾਮ ਜੀ ਦੀ ਇਸ ਪਹਿਲੀ ਜਿੱਤ ਦੀ ਬਹੁਤ ਪ੍ਰਸੰਨਤਾ ਹੋਈ ਕਿਉਂਕਿ ਰਾਮ ਜੀ ਨੇ ਰਾਖਸ਼ਾਂ ਨੂੰ ਨਾਸ਼ ਕਰਨ ਦਾ ਬੀੜਾ ਚੁੱਕ ਲਿਆ ਸੀ।

ਤਾੜਕਾ ਰਾਖਸ਼ਣੀ ਦੇ ਪੁੱਤਰ ਮਰੀਚ ਦੈਂਤ ਨੂੰ ਜਦੋਂ ਆਪਣੀ ਮਾਂ ਦੀ ਮੌਤ ਦਾ ਪਤਾ ਲਗਾ ਤਾਂ ਉਸਨੂੰ ਬਹੁਤ ਗੁੱਸਾ ਆਇਆ । ਰਾਮਚੰਦ੍ਰ ਜੀ ਨੂੰ ਉਹ ਸਜ਼ਾ ਦੇਣਾ ਚਾਹੁੰਦਾ ਸੀ। ਉਸਨੇ ਹੋਰ ਬਹੁਤ ਸਾਰੇ ਦੈਂਤ ਇਕੱਠੇ ਕੀਤੇ ਅਤੇ ਸਕੀਮ ਬਣਾਕੇ ਰਿਸ਼ੀ ਜੀ ਦੀ ਕੁਟੀਆ ਤੇ ਧਾਵਾ ਬੋਲ ਦਿੱਤਾ। ਰਾਮਚੰਦ੍ਰ ਜੀ ਅਤੇ ਲਛਮਣ ਨੇ ਖੂਬ ਡਟਕੇ ਮੁਕਾਬਲਾ ਕੀਤਾ। ਮਰੀਚ ਦੈਂਤ ਦਾ ਹੌਂਸਲਾ ਟੁੱਟ ਗਿਆ ਅਤੇ ਉਹ ਜੰਗ ਦੇ ਮੈਦਾਨ ਵਿਚੋਂ ਭੱਜ ਗਿਆ । ਬਹੁਤ ਸਾਰੇ ਦੈਂਤ ਰਾਮ ਜੀ ਦੇ ਹਥੋਂ ਮਾਰੇ ਗਏ ਅਤੇ ਜਿੱਤ ਰਾਮ ਜੀ ਦੀ ਹੋਈ। ਇਸ ਜਿੱਤ ਨਾਲ ਰਾਮ ਜੀ ਦੀ ਸੂਰਮਗਤੀ ਦੀ ਮਸ਼ਹੂਰੀ ਚਾਰ ਚੁਫੇਰੇ ਫੈਲ ਗਈ।

ਇਸ ਦੌਰਾਨ ਮਿਥਲਾ ਦੇਸ਼ ਦੇ ਰਾਜਾ ਜਨਕ ਨੇ ਯੱਗ ਕਰਨ ਦਾ ਐਲਾਨ ਕੀਤਾ । ਇਸ ਯੱਗ ਦੀ ਸੂਚਨਾ ਰਿਸ਼ੀ ਜੀ ਨੇ ਦੇਂਦਿਆਂ ਰਾਮ ਜੀ ਨੂੰ ਕਿਹਾ, "ਤੁਸੀਂ ਮੇਰੇ ਨਾਲ ਮਿਥਲਾ ਦੇਸ਼ ਚੱਲੋ । ਉਥੇ ਇਕ ਅਜਿਹਾ ਧਨੁਸ਼ ਹੈ ਜਿਸਨੂੰ ਅਜ ਤਕ ਕੋਈ ਵੀ ਤੋੜ ਨਹੀਂ ਸਕਿਆ ।"

ਰਾਜਾ ਜਨਕ ਦੀ ਲੜਕੀ ਦਾ ਨਾਮ ਸੀਤਾ ਸੀ ਅਤੇ ਰਾਜਾ ਨੇ ਇਹ ਫੈਸਲਾ ਕੀਤਾ ਸੀ

ਕਿ ਉਹ ਸੀਤਾ ਦਾ ਵਿਆਹ ਉਸ ਸੂਰਬੀਰ ਨਾਲ ਕਰਨਗੇ ਜਿਹੜਾ ਧਨੁੱਸ਼ ਨੂੰ ਤੋੜੇਗਾ। ਇਸੇ ਸੰਬੰਧ ਵਿਚ ਰਾਜਾ ਨੇ ਯੱਗ ਕੀਤਾ ਸੀ। ਤਾਕਤ ਅਜ਼ਮਾਈ ਕਰਨ ਲਈ ਦੂਰ ਨੇੜੇ ਤੋਂ ਬਹੁਤ ਰਾਜਕੁਮਾਰ ਅਤੇ ਬੀਰ ਬਹਾਦਰ ਮਿਥਲ ਦੇਸ਼ ਪਹੁੰਚ ਰਹੇ ਸਨ। ਰਿਸ਼ੀ ਵਿਸ਼ਵਾ ਮਿੱਤਰ ਦੇ ਨਾਲ ਰਾਮ ਜੀ ਅਤੇ ਲਛਮਣ ਜੀ ਵੀ ਉਥੇ ਪਹੁੰਚ ਗਏ। ਰਾਜਾ ਨੇ ਰਿਸ਼ੀ ਜੀ ਦਾ ਬਹੁਤ ਨਿੱਘਾ ਸੁਆਗਤ ਕੀਤਾ। ਰਾਜਾ ਨੇ ਰਿਸ਼ੀ ਜੀ ਤੋਂ ਪੁੱਛਿਆ, "ਇਹ ਬਹਾਦਰ ਨੌਜਵਾਨ ਕੌਣ ਹਨ? ਇਹ ਮਸਤ ਹਾਥੀ ਦੀ ਚਾਲ ਚਲਦੇ ਹਨ ਅਤੇ ਸ਼ੇਰ ਵਾਂਗ ਨਿਡਰ ਦਿਸਦੇ ਹਨ।"

ਰਿਸ਼ੀ ਜੀ ਨੇ ਉਤਰ ਦਿਤਾ, "ਇਹ ਅਯੁੱਧਿਆ ਦੇ ਰਾਜਾ ਦਸ਼ਰਥ ਦੇ ਪੁੱਤਰ ਰਾਮ ਤੇ ਲਛਮਣ ਹਨ। ਇਨ੍ਹਾਂ ਨੇ ਰਾਖਸ਼ਾਂ ਦਾ ਨਾਸ਼ ਕੀਤਾ ਹੈ।"

ਰਾਜੇ ਨੇ ਆਖਿਆ, "ਫਿਰ ਤੇ ਇਹ ਬਹੁਤ ਬਹਾਦਰ ਹਨ। ਕੀ ਇਹ ਧਨੁੱਸ਼ ਤੋੜ ਸਕਣਗੇ?"

ਰਿਸ਼ੀ ਜੀ ਨੇ ਦੱਸਿਆ, "ਇਸੇ ਕੰਮ ਵਾਸਤੇ ਹੀ ਤਾਂ ਇਹ ਇਥੇ ਆਏ ਹਨ।"

ਰਾਜੇ ਨੇ ਹੁਕਮ ਦਿੱਤਾ, "ਧਨੁੱਖ ਲਿਆਂਦਾ ਜਾਵੇ।"

ਹੁਕਮ ਦੀ ਪਾਲਣਾ ਕੀਤੀ ਗਈ ਅਤੇ ਨੌਕਰਾਂ ਨੇ ਕਾਫੀ ਗਿਣਤੀ ਵਿਚ ਰਲਕੇ, ਅੱਠਾਂ ਪਹੀਆਂ ਵਾਲੇ ਰਥ ਤੇ ਰੱਖਕੇ, ਧਨੁੱਖ ਰਾਜਾ ਜਨਕ ਦੇ ਕੋਲ ਲਿਆਂਦਾ। ਰਾਜਾ ਜਨਕ ਨੇ ਧਨੁੱਖ ਵਲ ਇਸ਼ਾਰਾ ਕਰਦਿਆਂ ਆਖਿਆ, "ਇਸ ਧਨੁੱਖ ਤੇ ਬਹੁਤ ਲੋਕਾਂ ਨੇ ਹੱਥ ਅਜ਼ਮਾਏ ਹਨ। ਰਾਜਿਆਂ ਤੋਂ ਇਲਾਵਾ ਰਾਖਸ਼ ਵੀ ਇਸਨੂੰ ਚੁੱਕ ਨਹੀਂ ਸਕੇ। ਦੇਵਤਿਆਂ ਤੋਂ ਵੀ ਇਹ ਚੁੱਕਿਆ ਨਹੀਂ ਗਿਆ।"

ਰਾਜੇ ਨੇ ਬਿਆਨ ਜਾਰੀ ਰਖਦਿਆਂ ਕਿਹਾ, "ਮੈਂ ਇਹ ਐਲਾਨ ਕੀਤਾ ਹੋਇਆ ਹੈ ਕਿ ਜੋ ਕੋਈ ਇਸ ਧਨੁੱਸ਼ ਨੂੰ ਚੁੱਕੇਗਾ, ਉਸ ਨਾਲ ਮੈਂ ਆਪਣੀ ਲੜਕੀ ਸੀਤਾ ਦਾ ਵਿਆਹ ਕਰ ਦੇਵਾਂਗਾ।"

ਸ੍ਰੀ ਰਾਮ ਜੀ ਨੇ ਪਹਿਲਾਂ ਧਨੁੱਸ਼ ਵਲ ਵੇਖਿਆ ਅਤੇ ਫਿਰ ਰਿਸ਼ੀ ਵਿਸ਼ਵਾ ਮਿੱਤਰ ਅਤੇ ਰਾਜਾ ਜਨਕ ਤੋਂ ਧਨੁੱਸ਼ ਚੁੱਕਣ ਦੀ ਆਗਿਆ ਮੰਗੀ। ਪਤਾ ਲੱਗਣ ਤੇ ਕਾਫੀ ਜੋਧੇ ਉਥੇ ਇਕੱਠੇ ਹੋ ਗਏ। ਸ੍ਰੀ ਰਾਮ ਜੀ ਨੇ ਪਹਿਲਾਂ ਧਨੁੱਖ ਨੂੰ ਫੜਕੇ ਉਸਦੇ ਭਾਰ ਦਾ ਅੰਦਾਜ਼ਾ ਲਾਇਆ ਅਤੇ ਫਿਰ ਇਕ ਝਟਕੇ ਨਾਲ ਧਨੁੱਸ਼ ਨੂੰ ਉਪਰ ਚੁੱਕ ਲਿਆ। ਸ੍ਰੀ ਰਾਮ ਜੀ ਨੇ ਧਨੁੱਸ਼ ਨੂੰ ਇੰਨੇ ਜ਼ੋਰ ਦੀ ਖਿੱਚਿਆ ਕਿ ਉਹ ਵਿਚਕਾਰੋਂ ਟੁੱਟ ਗਿਆ ਅਤੇ ਉਸਦੇ ਦੋ ਟੋਟੇ ਹੋ ਗਏ।

ਜਦੋਂ ਧਨੁੱਸ਼ ਟੁੱਟਿਆਂ ਤਾਂ ਉਸ ਵਿਚੋਂ ਬੱਦਲ ਦੀ ਗੜਗੜਾਹਟ ਵਰਗੀ ਆਵਾਜ਼ ਪੈਂਦਾ ਹੋਈ ਅਤੇ ਸਾਰੇ ਪਾਸੇ ਭੁਚਾਲ ਵਰਗਾ ਝਟਕਾ ਵੱਜਾ। ਜਿੰਨੇ ਲੋਕ ਖੜੇ ਸਨ ਸਭ ਹੈਰਾਨਗੀ ਵਿਚ ਬੁੱਤ ਬਨੇ ਬਿੱਟ ਬਿੱਟ ਵੇਖ ਰਹੇ ਸਨ। ਕੇਵਲ ਰਿਸ਼ੀ ਵਿਸ਼ਵਾ ਮਿੱਤਰ, ਰਾਜਾ ਜਨਕ ਅਤੇ ਲਛਮਨ ਅਡੋਲ ਖੜੇ ਸਨ ਅਤੇ ਉਨ੍ਹਾਂ ਦੇ ਚੇਹਰਿਆਂ ਤੋਂ ਖੁਸ਼ੀ ਟਪਕ ਰਹੀ ਸੀ।

ਰਾਜਾ ਜਨਕ ਬੜੇ ਪ੍ਰਸੰਨ ਹੋਏ ਅਤੇ ਉਨ੍ਹਾਂ ਨੇ ਐਲਾਨ ਕੀਤਾ, "ਸ੍ਰੀ ਰਾਮਚੰਦ੍ਰ ਜੀ ਮਹਾਨ ਹਨ। ਮੇਰੀ ਲੜਕੀ ਸੀਤਾ ਜੋ ਮੈਨੂੰ ਜਾਨ ਨਾਲੋਂ ਵੀ ਵੱਧ ਪਿਆਰੀ ਹੈ, ਰਾਮ ਜੀ ਦੀ ਪਤਨੀ ਬਣੇਗੀ।"

ਦੂਤ ਭੇਜਕੇ ਸ੍ਰੀ ਰਾਮਚੰਦਰ ਜੀ ਦੇ ਪਿਤਾ ਰਾਜਾ ਦਸ਼ਰਥ ਨੂੰ ਬੁਲਵਾ ਲਿਆ ਗਿਆ ਅਤੇ ਸੀਤਾ ਜੀ ਦਾ ਵਿਆਹ ਸ੍ਰੀ ਰਾਮਚੰਦਰ ਜੀ ਨਾਲ ਕਰ ਦਿੱਤਾ ਗਿਆ। ਇਹ ਸੁਭਾਗ ਜੋੜੀ ਜਦੋਂ ਅਯੁੱਧਿਆ ਪਹੁੰਚੀ ਤਾਂ ਲੋਕਾਂ ਨੇ ਬਹੁਤ ਸਵਾਗਤ ਕੀਤਾ ਅਤੇ ਖੁਸ਼ੀਆਂ ਮਨਾਈਆਂ।

ਰਾਜਾ ਦਸ਼ਰਥ ਕਾਫ਼ੀ ਬਿਰਧ ਹੋ ਚੁੱਕੇ ਸਨ ਅਤੇ ਸ੍ਰੀ ਰਾਮ ਜੀ ਦੀ ਸ਼ੋਭਾ ਬਹੁਤ ਵਧ ਰਹੀ ਸੀ। ਰਾਜਾ ਦਸ਼ਰਥ ਚਾਹੁੰਦੇ ਸਨ ਕਿ ਰਾਜ ਭਾਗ ਦਾ ਕੰਮ ਸ੍ਰੀ ਰਾਮ ਜੀ ਨੂੰ ਸੌਂਪ ਦਿੱਤਾ ਜਾਵੇ। ਰਾਜਾ ਦਸ਼ਰਥ ਨੇ ਰਾਜ ਦੇ ਮੁਖੀਆਂ ਨੂੰ ਬੁਲਾਇਆ ਅਤੇ ਰਾਜ ਗੱਦੀ ਦਾ ਵਾਰਸ ਚੁਣਨ ਬਾਰੇ ਰਾਇ ਪੁੱਛੀ। ਸਭ ਨੇ ਇਕ ਆਵਾਜ਼ ਹੋ ਕੇ ਸ੍ਰੀ ਰਾਮਚੰਦ੍ਰ ਜੀ ਨੂੰ ਰਾਜਾ ਬਨਾਏ ਜਾਣ ਦੀ ਸਲਾਹ ਦਿੱਤੀ। ਰਾਜਾ ਦਸ਼ਰਥ ਤਾਂ ਪਹਿਲਾਂ ਹੀ ਇਹ ਚਾਹੁੰਦੇ ਸਨ। ਉਨ੍ਹਾਂ ਨੇ ਹੁਕਮ ਦਿੱਤਾ ਕਿ ਸ੍ਰੀ ਰਾਮ ਜੀ ਨੂੰ ਰਾਜ ਤਿਲਕ ਦੇਣ ਲਈ ਸਭ ਪ੍ਰਬੰਧ ਤੁਰਤ ਕੀਤੇ ਜਾਣ। ਇਹ ਖਬਰ ਸਭ ਨੂੰ ਪਹੁੰਚ ਗਈ।

ਰਾਜਾ ਦਸ਼ਰਥ ਦੀ ਇਕ ਪਤਨੀ ਦਾ ਨਾਮ ਕੈਕੇਈ ਸੀ। ਉਸ ਦੇ ਪੁੱਤਰ ਦਾ ਨਾਮ ਭਰਤ ਸੀ। ਉਹ ਚਾਹੁੰਦੀ ਸੀ ਕਿ ਦੇਸ਼ ਦਾ ਰਾਜਾ ਕੇਵਲ ਉਸਦਾ ਪੁੱਤਰ ਭਰਤ ਹੀ ਬਨੇ। ਰਾਜਾ ਦਸ਼ਰਥ ਉਸਨੂੰ ਬਹੁਤ ਪਿਆਰ ਕਰਦੇ ਸਨ ਅਤੇ ਕਿਸੇ ਵੇਲੇ ਰਾਜਾ ਨੇ ਕੈਕੇਈ ਨੂੰ ਬਚਨ ਦਿੱਤਾ ਹੋਇਆ ਸੀ ਕਿ ਦੋ ਵਰਾਂ ਵਿਚ ਉਹ ਜੋ ਵੀ ਮੰਗੇਗੀ, ਉਸ ਨੂੰ ਦਿੱਤਾ ਜਾਵੇਗਾ। ਸ੍ਰੀ ਰਾਮ ਜੀ ਦੇ ਰਾਜ ਤਿਲਕ ਦੀਆਂ ਤਿਆਰੀਆਂ ਹੋ ਰਹੀਆਂ ਸਨ ਅਤੇ ਰਾਜਾ ਦਸ਼ਰਥ ਬਹੁਤ ਖੁਸ਼ ਸਨ। ਕੈਕੇਈ ਰਾਜਾ ਕੋਲ ਆਈ ਅਤੇ ਉਸ ਨੇ ਉਸ ਬਚਨ ਦੀ ਯਾਦ ਦੁਆਈ, ਜੋ ਰਾਜੇ ਦਸ਼ਰਥ ਨੇ ਰਾਣੀ ਨੂੰ ਦਿੱਤਾ ਹੋਇਆ ਸੀ। ਬਾਦਸ਼ਾਹ ਨੂੰ ਆਪਣਾ ਬਚਨ ਯਾਦ ਸੀ ਅਤੇ ਉਨ੍ਹਾਂ ਨੇ ਖੁਸ਼ ਹੋ ਕੇ ਆਖਿਆ, "ਮੈਂ ਬਹੁਤ ਖੁਸ਼ ਹਾਂ। ਮੰਗ ਕੀ ਮੰਗਦੀ ਹੈਂ?" ਕੈਕੇਈ ਨੇ

ਆਖਿਆ ਮੈਂ ਦੋ ਗੱਲਾਂ ਮੰਗਣੀਆਂ ਹਨ। ਪਹਿਲੀ ਗੱਲ ਇਹ ਕਿ ਰਾਜ ਤਿਲਕ ਮੇਰੇ ਪੁੱਤਰ ਭਰਤ ਨੂੰ ਦਿੱਤਾ ਜਾਵੇ। ਦੂਜੀ ਮੰਗ ਇਹ ਹੈ ਕਿ ਸ੍ਰੀ ਰਾਮ ਚੰਦਰ ਜੀ ਨੂੰ ਚੌਦਾਂ ਸਾਲ ਦਾ ਬਨਵਾਸ ਦਿੱਤਾ ਜਾਵੇ। ਰਾਜਾ ਦਸ਼ਰਥ ਦੇ ਸਿਰ ਵਿਚ ਜਿਵੇਂ ਪੱਥਰ ਵੱਜਿਆ ਹੋਵੇ। ਉਹ ਘਬਰਾ ਗਏ। ਸ੍ਰੀ ਰਾਮ ਦੇ ਬਾਰੇ ਵਿਚ ਉਹ ਅਜਿਹਾ ਸੋਚ ਵੀ ਨਹੀਂ ਸਕਦੇ ਸਨ। ਦੂਜੇ ਪਾਸੇ ਬਚਨ ਦੇ ਚੁੱਕੇ ਸਨ ਅਤੇ ਬਚਨ ਤੋਂ ਮੁਕਰਿਆ ਨਹੀਂ ਸੀ ਜਾ ਸਕਦਾ। ਰਾਜਾ ਦਸ਼ਰਥ ਅਜੀਬ ਦੁਬਿਧਾ ਵਿਚ ਫਸ ਗਏ ਸਨ।

ਉਧਰ ਸ੍ਰੀ ਰਾਮ ਚੰਦਰ ਜੀ ਨੂੰ ਵੀ ਇਸ ਗੱਲ ਦਾ ਪਤਾ ਲੱਗ ਗਿਆ। ਉਹ ਖੁਦ ਚੱਲਕੇ ਆਪਣੇ ਪਿਤਾ ਕੋਲ ਆਏ ਅਤੇ ਬਨਵਾਸ ਲੈਣ ਦੀ ਆਗਿਆ ਮੰਗੀ। ਬਾਵਜੂਦ ਸਭ ਦੇ ਰੋਕਣ ਦੇ ਉਨ੍ਹਾਂ ਨੇ ਬਨਵਾਸ ਲੈਣ ਦਾ ਫੈਸਲਾ ਕਰ ਲਿਆ ਅਤੇ ਅਜਿਹਾ ਉਹ ਇਕੱਲੇ ਹੀ ਕਰਨਾ ਚਾਹੁੰਦੇ ਸਨ। ਪਰੰਤੂ ਉਨ੍ਹਾਂ ਦੀ ਪਤਨੀ ਸੀਤਾ ਜੀ ਉਨ੍ਹਾਂ ਦੇ ਨਾਲ ਜਾਣਾ ਚਾਹੁੰਦੇ ਸਨ। ਸ੍ਰੀ ਲਛਮਨ ਜੀ ਵੀ ਨਾਲ ਹੀ ਤਿਆਰ ਹੋ ਪਏ। ਮਾਂ ਪਿਉ ਅਤੇ ਆਮ ਲੋਕਾਂ ਨੂੰ ਦੁਖੀ ਹਾਲਤ ਵਿਚ ਛੱਡਕੇ ਸ੍ਰੀ ਰਾਮ ਜੀ ਬਨਵਾਸ ਵਾਸਤੇ ਚਲੇ ਗਏ। ਰਾਜਾ ਦਸ਼ਰਥ ਤੋਂ ਇਹ ਸਭ ਕੁਝ ਸਹਾਰਿਆ ਨ ਗਿਆ ਅਤੇ ਉਨ੍ਹਾਂ ਨੇ ਪ੍ਰਾਣ ਤਿਆਗ ਦਿੱਤੇ। ਭਰਤ ਜੀ ਨੂੰ ਗੱਦੀ ਸੰਭਾਲਣ ਲਈ ਆਖਿਆ ਗਿਆ ਪਰੰਤੂ ਉਹ ਸਾਰੀ ਵਿਥਿਆ ਜਾਣਕੇ ਬਹੁਤ ਦੁਖੀ ਹੋਏ ਅਤੇ ਸ੍ਰੀ ਰਾਮ ਜੀ ਨੂੰ ਮੋੜ ਲਿਆਉਣ ਲਈ ਉਨ੍ਹਾਂ ਦੇ ਮਗਰ ਗਏ। ਰਾਮ ਜੀ ਨੂੰ ਭਰਤ ਜੀ ਮਿਲੇ ਪਰੰਤੂ ਰਾਮ ਜੀ ਨੇ ਉਨ੍ਹਾਂ ਦੀ ਕੋਈ ਗੱਲ ਨ ਮੰਨੀ ਅਤੇ ਉਨ੍ਹਾਂ ਨੂੰ ਵਾਪਸ ਜਾ ਕੇ ਰਾਜ ਭਾਗ ਦਾ ਕੰਮ ਸੰਭਾਲਣ ਲਈ ਆਖਿਆ। ਭਰਤ ਜੀ ਦੀ ਜਦੋਂ ਕੋਈ ਪੇਸ਼ ਨ ਗਈ ਤਾਂ ਉਨ੍ਹਾਂ ਨੇ ਰਾਮ ਜੀ ਦੀਆਂ ਖੜਾਵਾਂ (ਪੈਰਾਂ ਵਿਚ ਪਾਉਣ ਵਾਲੀ ਲੱਕੜੀ ਦੀ ਚੱਪਲ) ਮੰਗ ਲਈਆਂ। ਉਸ ਤੋਂ ਉਪਰੰਤ ਭਰਤ ਜੀ ਜਿੰਨਾ ਚਿਰ ਰਾਜ ਗੱਦੀ ਤੇ ਬਿਰਾਜਮਾਨ ਰਹੇ, ਉਨ੍ਹਾਂ ਖੜਾਵਾਂ ਨੂੰ ਤਖਤ ਤੇ ਰੱਖਕੇ ਰਾਜ ਭਾਗ ਦਾ ਕੰਮ ਚਲਾਉਂਦੇ ਰਹੇ।

ਜਿਸ ਸਮੇਂ ਸ੍ਰੀ ਰਾਮ ਜੀ ਬਨਵਾਸ ਕੱਟ ਰਹੇ ਸਨ, ਉਸ ਵੇਲੇ ਰਾਖਸ਼ਾਂ ਵਿਚੋਂ ਰਾਵਣ ਦੀ ਬੜੀ ਚੜ੍ਹ ਮੱਚੀ ਹੋਈ ਸੀ। ਰਾਵਨ ਲੰਕਾ ਦਾ ਰਾਜਾ ਸੀ ਅਤੇ ਉਸ ਦੀ ਤਾਕਤ ਦੀ ਧਾਂਕ ਬੈਠੀ ਹੋਈ ਸੀ। ਉਸਦੀ ਇਕ ਭੈਣ ਸੀ ਜਿਸਦਾ ਨਾਮ ਸਰੂਪਨਖਾ ਸੀ। ਇਕ ਵਾਰ ਸਰੂਪਨਖਾ ਉਸ ਥਾਂ ਤੇ ਪਹੁੰਚੀ ਜਿਥੇ ਸ੍ਰੀ ਰਾਮ ਜੀ, ਲਛਮਣ ਅਤੇ ਸੀਤਾ ਟਿਕੇ ਹੋਏ ਸਨ। ਲਛਮਣ ਨੂੰ ਵੇਖਕੇ ਸਰੂਪਨਖਾ ਮੋਹਿਤ ਹੋ ਗਈ ਪਰੰਤੂ ਸ੍ਰੀ ਰਾਮ ਅਤੇ ਲਛਮਣ ਨੇ ਉਸ ਦੀ ਕੋਈ ਪਰਵਾਹ ਨ ਕੀਤੀ। ਸਰੂਪਨਖਾ ਨੂੰ ਦੋਹਾਂ ਭਰਾਵਾਂ ਦੇ ਰੁੱਖੇ ਵਰਤਾਉ ਤੇ

ਬੜਾ ਗੁੱਸਾ ਆਇਆ ਅਤੇ ਉਸਨੇ ਗੁੱਸੇ ਵਿਚ ਸੀਤਾ ਜੀ ਤੇ ਹਮਲਾ ਕਰ ਦਿੱਤਾ। ਲਛਮਣ ਨੂੰ ਵੀ ਗੁੱਸਾ ਆ ਗਿਆ ਅਤੇ ਉਨ੍ਹਾਂ ਨੇ ਉਸਦਾ ਨੱਕ ਅਤੇ ਕੰਨ ਵੱਢਕੇ ਉਸਨੂੰ ਭਜਾ ਦਿੱਤਾ। ਸਰੂਪਨਖਾ ਅੰਦਰ ਬਦਲੇ ਦੀ ਅੱਗ ਬਲ ਰਹੀ ਸੀ ਅਤੇ ਬਦਲੇ ਦੀ ਭਾਵਨਾਂ ਨਾਲ ਉਹ ਆਪਣੇ ਭਰਾ ਰਾਵਣ ਕੋਲ ਪਹੁੰਚੀ। ਸਰੂਪਨਖਾ ਨੂੰ ਰਾਵਣ ਦੀਆਂ ਕਮਜ਼ੋਰੀਆਂ ਦਾ ਪਤਾ ਸੀ ਸੋ ਉਸਨੇ ਰਾਵਣ ਕੋਲ ਸੀਤਾ ਜੀ ਦੀ ਸੁੰਦਰਤਾ ਦੀ ਐਨੀ ਸਿਫਤ ਕੀਤੀ ਕਿ ਰਾਵਣ ਅੰਦਰ ਸੀਤਾ ਜੀ ਨੂੰ ਪ੍ਰਾਪਤ ਕਰਨ ਦਾ ਲਾਲਚ ਭੜਕ ਉਠਿਆ। ਰਾਵਣ ਸੀਤਾ ਨੂੰ ਚੁੱਕ ਕੇ ਲੈ ਜਾਣ ਦੀਆਂ ਸਕੀਮਾਂ ਬਨਾਉਣ ਲਗਾ। ਉਸ ਨੇ ਬ੍ਰਾਹਮਣ ਦਾ ਭੇਸ ਧਾਰਨ ਕੀਤਾ ਅਤੇ ਉਸ ਪਾਸੇ ਵਲ ਤੁਰ ਪਿਆ ਜਿਥੇ ਸ੍ਰੀ ਰਾਮ ਜੀ ਨੇ ਡੇਰਾ ਲਾਇਆ ਹੋਇਆ ਸੀ। ਜਿਸ ਵੇਲੇ ਰਾਵਨ ਉਥੇ ਪਹੁੰਚਿਆ ਉਸ ਵੇਲੇ ਰਾਮ ਜੀ ਅਤੇ ਲਛਮਣ ਜੀ ਬਾਹਰ ਸ਼ਿਕਾਰ ਖੇਡਣ ਗਏ ਹੋਏ ਸਨ। ਰਾਵਣ ਸੀਤਾ ਜੀ ਨੂੰ ਧੋਖੇ ਨਾਲ ਚੁੱਕ ਕੇ ਲੈ ਗਿਆ। ਰਾਮ ਜੀ ਨੂੰ ਵਾਪਸ ਆ ਕੇ ਜਦੋਂ ਸਾਰੀ ਘਟਨਾ ਦਾ ਪਤਾ ਲਗਾ ਤਾਂ ਉਨ੍ਹਾਂ ਨੇ ਲਛਮਣ ਅਤੇ ਹਨੂਮਾਨ ਦੀ ਮਦਦ ਨਾਲ ਲੰਕਾ ਤੇ ਚੜ੍ਹਾਈ ਕਰ ਦਿੱਤੀ। ਬੜੀ ਭਿਆਨਕ ਜੰਗ ਹੋਈ ਅਤੇ ਜੰਗ ਵਿਚ ਰਾਵਣ ਮਾਰਿਆ ਗਿਆ। ਸੀਤਾ ਜੀ ਵਾਪਸ ਆ ਗਏ। ਇਸ ਵੇਲੇ ਤਕ ਬਨਵਾਸ ਦੇ ਚੌਦਾਂ ਸਾਲ ਵੀ ਪੂਰੇ ਹੋ ਚੁੱਕੇ ਸਨ ਅਤੇ ਰਾਮ ਜੀ ਵਾਪਸ ਅਯੁੱਧਿਆ ਆ ਗਏ,ਅਤੇ ਰਾਜਗੱਦੀ ਤੇ ਬੈਠਕੇ ਰਾਜ ਕਰਨ ਲਗੇ।

ਸ਼ਬਦ ਰਾਮ ਭਗਤ ਨਾਮਦੇਵ ਜੀ ਦੀ ਬਾਣੀ ਵਿਚ ਬਹੁਤ ਵਾਰ ਆਇਆ ਹੈ। ਇਥੇ ਸ਼ਬਦ ਰਾਮ ਦੇ ਅਰਥ ਦਸ਼ਰਥ ਦੇ ਪੁੱਤਰ ਰਾਮ ਵਾਲੇ ਨਹੀਂ ਹਨ ਸਗੋਂ ਰਾਮ ਸ਼ਬਦ ਦੇ ਅਰਥ ਪਰਮਾਤਮਾ ਦੇ ਲਏ ਹਨ। ਜਿਸ ਰਾਮ ਦੀ ਇਥੇ ਸਾਖੀ ਪੇਸ਼ ਕੀਤੀ ਹੈ, ਉਹ ਰਾਮ ਵੀ ਅਵਤਾਰ ਸੀ ਭਾਵ ਰੱਬ ਦਾ ਰੂਪ ਸੀ ਅਤੇ ਉਸ ਦੀ ਲੋਕ ਪੂਜਾ ਵੀ ਕਰਦੇ ਹਨ। ਸਾਰੀ ਕਹਾਣੀ ਵਿਚ ਰਾਮ ਦੇਵਤਾ ਹੈ ਅਤੇ ਰਾਵਣ ਰਾਖਸ਼ ਹੈ। ਸੋ ਦੇਵਤਾ ਰੂਪ ਰਾਮ ਸਭ ਵਿਚ ਰਮਿਆ ਹੋਇਆ ਹੈ। ਭਗਤ ਜੀ ਦਾ ਬਚਨ ਹੈ :

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ
ਰਾਮ ਬਿਨਾ ਕੋ ਬੋਲੈ ਰੇ। (ਮਾਲੀ ਗਉੜਾ)

(ਸਭਨਾ ਸਰੀਰਾਂ ਵਿਚ ਰਾਮ ਬੋਲਦਾ ਹੈ ਅਤੇ ਰਾਮ ਬਿਨਾਂ ਹੋਰ ਕੋਈ ਨਹੀਂ ਬੋਲਦਾ)।

ਦੱਸਿਆ ਇਹ ਹੈ ਕਿ ਰਾਮ ਹੀ ਪਤੀ ਪਰਮੇਸ਼ਰ ਹੈ। ਪਰਮਾਤਮਾ ਦੇ ਕਈ ਰੂਪਾਂ ਵਿਚੋਂ ਰਾਮ ਦੇ ਇਸ ਰੂਪ ਨੂੰ ਭਗਤ ਜੀ ਨੇ ਪੇਸ਼ ਕੀਤਾ ਹੋਇਆ ਹੈ :

ਮੈਂ ਬਉਰੀ ਮੇਰਾ ਰਾਮ ਭਤਾਰ।
(ਮੈਂ ਕਮਲੀ ਹਾਂ ਅਤੇ ਮੇਰਾ ਪਤੀ ਪਰਮੇਸ਼ਰ ਰਾਮ ਹੈ)।
ਇਸ ਰਾਮ ਦਾ ਹੀ ਨਾਮ ਜਪਣ ਦਾ ਆਦੇਸ਼ ਦਿਤਾ ਹੋਇਆ ਹੈ :

ਰਾਮ ਕੋ ਨਾਮੁ ਜਪਉ ਦਿਨ ਰਾਤੀ। (ਆਸਾ)

(ਰਾਮ ਦੇ ਨਾਮ ਦਾ ਹਰ ਵਕਤ ਸਿਮਰਨ ਕਰੋ)।

ਇਹ ਰਾਮ ਨਾਮ ਇੰਨਾ ਸ਼ਕਤੀਸ਼ਾਲੀ ਹੈ ਕਿ ਇਸ ਨਾਲ ਸਭ ਦੁੱਖ ਕੱਟੇ ਜਾਂਦੇ ਹਨ। ਇਸੇ ਲਈ ਰਾਮ ਦੇ ਨਾਮ ਸਿਮਰਨ ਨੂੰ 'ਰਾਮ ਰਸਾਇਨ' ਕਿਹਾ ਹੈ। ਇਹ ਸਭ ਤਰ੍ਹਾਂ ਦੇ ਦੁੱਖਾਂ ਤੇ ਕਲੇਸ਼ਾਂ ਦਾ ਪੱਕਾ ਤੇ ਸਦੀਵੀ ਇਲਾਜ ਹੈ। ਭਗਤ ਜੀ ਨੇ ਇਹ ਵੀ ਯਕੀਨ ਦੁਆਇਆ ਹੈ ਕਿ ਜਿਨ੍ਹਾਂ ਨੇ ਰਾਮ ਨਾਮ ਵਿਚ ਵਿਸ਼ਵਾਸ਼ ਲਿਆਂਦਾ ਹੈ, ਉਨ੍ਹਾਂ ਦੀਆਂ ਸਾਰੀਆਂ ਚਿੰਤਾਵਾਂ ਮੁੱਕ ਗਈਆਂ ਹਨ :

ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ। (ਆਸਾ)

ਸੋ 'ਰਾਮਨਾਮੁ' ਨੂੰ ਭਗਤ ਜੀ ਨੇ ਸ਼ਕਤੀ ਮੰਨਿਆ ਹੈ। ਕਿਉਂਕਿ ਇਸ ਨਾਲ ਹਰ ਕਿਸੇ ਨੂੰ ਲਾਭ ਹੋ ਸਕਦਾ ਹੈ। ਰਾਮ ਨਾਮ ਦਾ ਵਿਸ਼ਵਾਸ਼ੀ ਹਰ ਕਿਸਮ ਦੇ ਕਲੰਕ ਤੋਂ ਮੁਕਤ ਹੋ ਜਾਂਦਾ ਹੈ :

ਕਉਨ ਕੋ ਕਲੰਕੁ ਰਹਿਉ ਰਾਮਨਾਮੁ ਲੇਤੁ ਹੀ।
ਪਤਿਤ ਪਵਿਤ ਭਏ ਰਾਮੁ ਕਹਤ ਹੀ। (ਟੋਡੀ)

ਸੋ ਭਗਤ ਨਾਮਦੇਵ ਜੀ ਦੀ ਬਾਣੀ ਵਿਚ ਜਿਸ ਰਾਮ ਦਾ ਜ਼ਿਕਰ ਹੈ, ਉਹ ਇਨਸਾਨ ਤੋਂ ਉਠਕੇ ਦੇਵਤਾ ਬਣਿਆ ਹੋਇਆ ਰਾਮ ਹੈ।

## ਦ੍ਰੋਪਦੀ

ਭਗਤ ਨਾਮ ਦੇਵ ਜੀ ਦੀ ਬਾਣੀ ਵਿਚ ਦ੍ਰੋਪਦੀ ਦਾ ਹਵਾਲਾ ਵੀ ਆਇਆ ਹੈ :

ਦੂਹਸਾਸਨ ਦੀ ਸਭਾ ਦਰੋਪਤੀ ਅੰਬਰ ਲੇਤ ਉਬਾਰੀਅਲੇ।

ਅੰਬਰ ਦਾ ਅਰਥ ਕਪੜੇ ਹੈ ਅਤੇ ਇਸ ਤੁਕ ਦਾ ਭਾਵ ਇਹ ਹੈ ਕਿ ਦੁਹਸਾਸਨ (ਜੋ ਕੌਰਵ ਭਰਾਵਾਂ ਵਿਚੋਂ ਦੁਰਯੋਧਨ ਤੋਂ ਛੋਟਾ ਸੀ) ਦੀ ਸਭਾ ਵਿਚ ਜਦੋਂ ਦਰੋਪਦੀ ਦੇ ਕਪੜੇ ਉਤਾਰੇ ਜਾ ਰਹੇ ਸਨ ਤਾਂ ਵੀ ਉਸਦੀ ਇਜ਼ਤ ਬਚਾ ਲਈ ਗਈ ਸੀ। ਦਰੋਪਦੀ ਦੇ ਕਪੜੇ ਉਤਰਾਨ ਦੀ ਸਾਖੀ ਇਸ ਪ੍ਰਕਾਰ ਆਉਂਦੀ ਹੈ :

ਪੰਚਾਲ ਦੇਸ਼ ਦੇ ਬਾਦਸ਼ਾਹ ਦਾ ਨਾਮ ਦ੍ਰੂਪਦ ਸੀ । ਦ੍ਰੂਪਦ ਮਸ਼ਹੂਰ ਰਿਸ਼ੀ ਦ੍ਰੋਣਾਚਾਰੀਆ ਦਾ ਸਹਿਪਾਠੀ ਸੀ । ਦ੍ਰੋਣਾਚਾਰੀਆ ਕੌਰਵਾਂ ਤੇ ਪਾਂਡਵਾਂ ਦਾ ਗੁਰੂ ਸੀ । ਇਕੱਠੇ ਪੜ੍ਹਦੇ ਸਨ ਤੇ ਇਕ ਵਾਰ ਦ੍ਰੂਪਦ ਨੇ ਗੁੱਸੇ ਵਿਚ ਆ ਕੇ ਦ੍ਰੋਣਾਚਾਰੀਆ ਦੀ ਬੇਇਜ਼ਤੀ ਕਰ ਦਿੱਤੀ । ਦ੍ਰੋਣਾਚਾਰੀਆ ਨੂੰ ਇਹ ਬੇਇਜ਼ਤੀ ਬਹੁਤ ਮਹਿਸੂਸ ਹੋਈ ਅਤੇ ਉਸ ਨੇ ਬਦਲਾ ਲੈਣ ਦਾ ਮਨ ਬਣਾ ਲਿਆ ਸੀ । ਬਦਲਾ ਲੈਣ ਲਈ ਦ੍ਰੋਣਾਚਾਰੀਆ ਨੇ ਆਪਣੇ ਚੇਲਿਆਂ ਕੌਰਵਾਂ ਤੇ ਪਾਂਡਵਾਂ ਦੀ ਮਦਦ ਮੰਗੀ । ਕੌਰਵਾਂ ਨੇ ਆਪਣੇ ਗੁਰੂ ਦੇ ਕਹਿਣ ਤੇ ਦ੍ਰੂਪਦ ਤੇ ਹਮਲਾ ਕਰ ਦਿੱਤਾ ਪਰੰਤੂ ਲੜਾਈ ਵਿਚ ਹਾਰ ਗਏ । ਫਿਰ ਪਾਂਡਵਾਂ ਨੇ ਦ੍ਰੂਪਦ ਤੇ ਹਮਲਾ ਕਰ ਦਿੱਤਾ । ਲੜਾਈ ਵਿਚ ਦ੍ਰੂਪਦ ਹਾਰ ਗਿਆ ਅਤੇ ਉਸਨੂੰ ਪਾਂਡਵਾਂ ਨੇ ਕੈਦ ਕਰ ਲਿਆ । ਕੈਦੀ ਦ੍ਰੂਪਦ ਦ੍ਰੋਣਾਚਾਰੀਆ ਦੇ ਸਾਹਮਣੇ ਪੇਸ਼ ਕੀਤਾ ਗਿਆ । ਦ੍ਰੋਣਾਚਾਰੀਆ ਨੇ ਦ੍ਰੂਪਦ ਨੂੰ ਸਜ਼ਾ ਦੇਣ ਦਾ ਨਵਾਂ ਢੰਗ ਲੱਭ ਲਿਆ । ਦ੍ਰੂਪਦ ਨੂੰ ਮੁਆਫ਼ ਵੀ ਕਰ ਦਿੱਤਾ ਗਿਆ ਅਤੇ ਉਸਦਾ ਜੋ ਇਲਾਕਾ ਪਾਂਡਵਾਂ ਨੇ ਲੜਾਈ ਵਿਚ ਜਿੱਤਿਆ ਸੀ ਉਹ ਵੀ ਵਾਪਸ ਕਰ ਦਿੱਤਾ ਗਿਆ । ਦ੍ਰੂਪਦ ਨੂੰ ਬੜੀ ਸ਼ਰਮ ਮਹਿਸੂਸ ਹੋਈ ਅਤੇ ਉਸਨੂੰ ਦ੍ਰੋਣਾਚਾਰੀਆ ਤੇ ਬਹੁਤ ਗੁੱਸਾ ਆਇਆ । ਦ੍ਰੂਪਦ ਇਸ ਬੇਇਜ਼ਤੀ ਦਾ ਬਦਲਾ ਲੈਣਾ ਚਾਹੁੰਦਾ ਸੀ । ਉਸ ਨੇ ਭਾਰੀ ਤਪੱਸਿਆ ਕੀਤੀ ਅਤੇ ਨਾਲ ਹੀ ਦੋ ਬ੍ਰਾਹਮਣਾ ਦੀ ਬਲੀ ਦੇ ਕੇ ਦੋ ਬੱਚੇ ਪ੍ਰਾਪਤ ਕੀਤੇ । ਇਨ੍ਹਾਂ ਵਿਚੋਂ ਇਕ ਮੁੰਡਾ ਤੇ ਇਕ ਕੁੜੀ ਸੀ । ਮੁੰਡੇ ਦਾ ਨਾਮ ਧ੍ਰਿਸ਼ਟਦਯੁਮਨ ਸੀ ਅਤੇ ਲੜਕੀ ਦਾ ਨਾਮ ਕ੍ਰਿਸ਼ਨਾ ਸੀ । ਧ੍ਰਿਸ਼ਟਦਯੁਮਨ ਨੇ ਮਹਾਂਭਾਰਤ ਦੇ ਯੁੱਧ ਵਿਚ ਦ੍ਰੋਣਾਚਾਰੀਆ ਦੀ ਹੱਤਿਆ ਕਰਕੇ, ਆਪਣੇ ਬਾਪ ਦੀ ਬੇਇਜ਼ਤੀ ਦਾ ਬਦਲਾ ਲਿਆ ਸੀ । ਲੜਕੀ ਦਾ ਨਾਮ ਭਾਵੇਂ ਕ੍ਰਿਸ਼ਨਾ ਸੀ ਪਰੰਤੂ ਦ੍ਰੂਪਦ ਦੀ ਸਪੁੱਤਰੀ ਹੋਣ ਕਰਕੇ, ਦਰੋਪਦੀ ਦੇ ਨਾਮ ਨਾਲ ਹੀ ਜਾਣੀ ਜਾਣ ਲਗ ਪਈ ਸੀ ।

ਦ੍ਰੋਪਦੀ ਬਹੁਤ ਖ਼ੂਬਸੂਰਤ ਸੀ ਅਤੇ ਇਸ ਦੀ ਖ਼ੂਬਸੂਰਤੀ ਦੀ ਆਮ ਚਰਚਾ ਸੀ । ਬਹੁਤ ਸਾਰੇ ਰਾਜੇ ਮਹਾਰਾਜੇ ਦਰੋਪਦੀ ਨਾਲ ਸ਼ਾਦੀ ਕਰਨ ਦੇ ਚਾਹਵਾਨ ਸਨ । ਦ੍ਰੂਪਦ ਆਪਣੀ ਸਪੁੱਤ੍ਰੀ ਲਈ ਯੋਗ ਵਰ ਲਭਣਾ ਚਾਹੁੰਦਾ ਸੀ । ਇਸ ਮੰਤਵ ਲਈ ਉਸਨੇ ਫੈਸਲਾ ਕੀਤਾ ਕਿ ਦਰੋਪਦੀ ਦਾ ਵਿਆਹ ਸਵੈਅੰਬਰ ਰਚਕੇ ਕੀਤਾ ਜਾਵੇਗਾ । ਸਵੈਅੰਬਰ ਅਜਿਹੀ

ਰਸਮ ਹੈ ਜਿਸ ਵਿਚ ਦੇਸ਼ ਦੇ ਬਹਾਦਰਾਂ ਅਤੇ ਬਾਦਸ਼ਾਹਾਂ ਨੂੰ ਸ਼ਾਮਲ ਹੋਣ ਦਾ ਸੱਦਾ ਦਿਤਾ ਜਾਂਦਾ ਹੈ ਅਤੇ ਉਨ੍ਹਾਂ ਦੀ ਜਾਣ ਪਛਾਣ ਲੜਕੀ ਨਾਲ ਕਰਾਈ ਜਾਂਦੀ ਹੈ। ਲੜਕੀ ਆਪਣੀ ਮਰਜ਼ੀ ਨਾਲ ਉਨ੍ਹਾਂ ਵਿਚੋਂ ਕਿਸੇ ਇਕ ਨੂੰ ਆਪਣਾ ਪਤੀ ਚੁਣ ਲੈਂਦੀ ਹੈ। ਸਵੈਅੰਬਰ ਵਿਚ ਕਈ ਵਾਰ ਕੋਈ ਸ਼ਰਤ ਵੀ ਰੱਖ ਦਿਤੀ ਜਾਂਦੀ ਹੈ।

ਸਵੈਅੰਬਰ ਰਚਿਆ ਗਿਆ ਅਤੇ ਸ਼ਰਤ ਵੀ ਰੱਖੀ ਗਈ। ਸ਼ਰਤ ਇਹ ਸੀ ਕਿ ਇਕ ਤੇਲ ਦਾ ਭਰਿਆ ਹੋਇਆ ਕੜਾਹਾ ਰੱਖਿਆ ਗਿਆ। ਉਸ ਕੜਾਹੇ ਦੇ ਉਪਰ ਇਕ ਬਾਂਸ ਗੱਡਿਆ ਗਿਆ ਜਿਸਦੇ ਸਿਰੇ ਉਪਰ ਇਕ ਮੱਛੀ ਘੁੰਮ ਰਹੀ ਸੀ। ਸ਼ਰਤ ਇਹ ਸੀ ਕਿ ਮੱਛੀ ਦਾ ਪਰਛਾਵਾਂ ਤੇਲ ਵਿਚ ਵੇਖਕੇ, ਘੁੰਮ ਰਹੀ ਮੱਛੀ ਦੀ ਅੱਖ ਵਿਚ ਤੀਰ ਮਾਰਨਾ ਹੈ। ਬਹੁਤ ਸੂਰਮਿਆਂ ਨੇ ਕਿਸਮਤ ਅਜ਼ਮਾਈ ਕੀਤੀ ਪਰੰਤੂ ਕੋਈ ਵੀ ਸਫਲ ਨ ਹੋਇਆ। ਪਾਂਡਵ ਭਰਾਵਾਂ ਵਿਚੋਂ ਅਰਜਨ ਨੇ ਮੱਛੀ ਦੀ ਅੱਖ ਵਿਚ ਤੀਰ ਮਾਰ ਦਿੱਤਾ। ਸਵੈਅੰਬਰ ਦੀ ਸ਼ਰਤ ਪੂਰੀ ਕਰਕੇ ਅਰਜਨ ਨੇ ਦ੍ਰੋਪਦੀ ਨਾਲ ਵਿਆਹ ਕਰ ਲਿਆ।

ਪੰਜੇ ਭਰਾ ਜਿੱਤ ਦੀ ਖੁਸ਼ੀ ਵਿਚ ਬੜੇ ਚਾਅ ਨਾਲ ਘਰ ਮੁੜੇ। ਉਹ ਆਪਣੀ ਮਾਂ ਨੂੰ ਖੁਸ਼ੀ ਦੀ ਖਬਰ ਸੁਣਾਕੇ ਹੈਰਾਨ ਕਰਨਾ ਚਾਹੁੰਦੇ ਸਨ। ਉਹਨਾਂ ਨੇ ਬਾਹਰੋਂ ਹੀ ਆਪਣੀ ਮਾਂ ਨੂੰ ਆਵਾਜ਼ ਦਿੱਤੀ :

'ਵੇਖ ਮਾਂ ! ਅਸੀਂ ਕੀ ਲੈ ਕੇ ਆਏ ਹਾਂ ?'

ਮਾਂ ਨੇ ਅੰਦਰੋਂ ਹੀ ਪੁੱਛਿਆ, 'ਕੀ ਲੈ ਕੇ ਆਏ ਹੋ ?'

ਉੱਤਰ ਮਿਲਿਆ,' 'ਬਹੁਤ ਹੀ ਸੁੰਦਰ ਚੀਜ਼ ਲੈ ਕੇ ਆਏ ਹਾਂ।'

ਮਾਂ ਨੇ ਸੁਣਿਆ ਅਤੇ ਅੰਦਰੋਂ ਹੀ ਕਹਿ ਦਿੱਤਾ, 'ਜੋ ਵੀ ਲਿਆਏ ਹੋ, ਆਪਸ ਵਿਚ ਵੰਡ ਲਵੋ।' ਕਹਿੰਦੇ ਹਨ ਕਿ ਇਸ ਪਿਛੋਂ ਦ੍ਰੋਪਦੀ ਨੂੰ ਪਾਂਚਾਲੀ ਕਹਿਣ ਲਗ ਪਏ ਕਿਉਂਕਿ ਉਹ ਪੰਜਾਂ ਹੀ ਭਰਾਵਾਂ ਦੀ ਬਰਾਬਰ ਇੱਜ਼ਤ ਕਰਦੀ ਸੀ।

ਕੌਰਵਾਂ ਤੇ ਪਾਂਡਵਾਂ ਦੀ ਆਪਣੀ ਲੜਾਈ ਚਲਦੀ ਰਹਿੰਦੀ ਸੀ। ਪਰ ਇਕ ਘਟਨਾ ਅਜਿਹੀ ਵਾਪਰੀ ਕਿ ਇਹ ਲੜਾਈ ਵਧੇਰੇ ਗੰਭੀਰ ਰੂਪ ਧਾਰਨ ਕਰ ਗਈ। ਯੁਧਿਸ਼ਟਰ ਪਾਂਡਵਾਂ ਦਾ ਸਭ ਤੋਂ ਵੱਡਾ ਭਰਾ ਸੀ। ਉਸ ਨੇ ਮਯ ਨਾਮ ਦੇ ਦੈਂਤ ਤੋਂ ਇਕ ਮਹਿਲ ਬਨਵਾਇਆ। ਇਸ ਮਹਿਲ ਦਾ ਜੋ ਸਭਾ ਭਵਨ ਸੀ ਉਸਦੀ ਖਾਸ ਵਿਸ਼ੇਸ਼ਤਾਈ ਇਹ ਸੀ ਕਿ ਉਸ ਵਿਚ ਸੁੱਕਾ ਥਾਂ ਪਾਣੀ ਵਾਲਾ ਲਗਦਾ ਸੀ ਅਤੇ ਪਾਣੀ ਵਾਲਾ ਥਾਂ ਬਿਲਕੁਲ ਸੁੱਕਾ ਲਗਦਾ ਸੀ। ਯੁਧਿਸ਼ਟਰ ਨੇ ਜਦੋਂ ਇਹ ਮਹਿਲ ਸੰਪੂਰਨ ਕਰਾ ਲਿਆ ਤਾਂ ਉਸਨੇ ਉਸੇ ਮਹਿਲ ਵਿਚ ਇਕ

ਯੱਗ ਕੀਤਾ । ਇਸ ਯੱਗ ਵਿਚ ਉਸਨੇ ਕੋਰਵਾਂ ਦੇ ਵਡੇ ਭਰਾ ਦੁਰਯੋਧਨ ਨੂੰ ਵੀ ਸੱਦਾ ਪੱਤਰ ਭੇਜਿਆ । ਪਾਂਡਵ ਭਰਾ ਦੁਰਯੋਧਨ ਨੂੰ ਇਸ ਸਭਾ ਭਵਨ ਵਿਚ ਵੜਦਿਆਂ ਵੇਖਣਾ ਚਾਹੁੰਦੇ ਸਨ । ਦੁਰਯੋਧਨ ਆਇਆ ਅਤੇ ਜਦੋਂ ਉਹ ਸਭਾ ਭਵਨ ਵਿਚ ਵੜਿਆ ਤਾਂ ਉਸਨੇ ਆਪਣੇ ਕਪੜੇ ਉਪਰ ਚੁੱਕ ਲਏ ਕਿਉਂਕਿ ਉਸਨੂੰ ਲਗਿਆ ਕਿ ਉਹ ਪਾਣੀ ਵਿਚੋਂ ਲੰਘਣ ਲੱਗਾ ਹੈ । ਪਰੰਤੂ ਥਾਂ ਤਾਂ ਸੁੱਕੀ ਸੀ ਸੋ ਉਸ ਨੇ ਤੁਰਤ ਕਪੜੇ ਢਿੱਲ ਕਰ ਦਿੱਤੇ ਅਤੇ ਅਗੇ ਤੁਰਨ ਲੱਗਾ । ਅਚਾਨਕ ਉਹ ਕਪੜਿਆਂ ਸਮੇਤ ਪਾਣੀ ਵਿਚ ਡਿੱਗ ਪਿਆ ਕਿਉਂਕਿ ਪਾਣੀ ਵਾਲੀ ਥਾਂ ਉਸ ਨੂੰ ਸੁੱਕੀ ਨਜ਼ਰ ਆਈ ਸੀ । ਇਹ ਸਾਰਾ ਕੁਝ ਦ੍ਰੋਪਦੀ ਵੇਖ ਰਹੀ ਸੀ । ਇਹ ਨਜ਼ਾਰਾ ਵੇਖਕੇ ਦ੍ਰੋਪਦੀ ਖਿੜ ਖਿੜਾਕੇ ਹੱਸ ਪਈ । ਦੁਰਯੋਧਨ ਨੂੰ ਆਪਣੀ ਹਾਸੋਹੀਣੀ ਹਾਲਤ ਤੇ ਹਾਸਾ ਵੀ ਆਇਆ ਅਤੇ ਗੁੱਸਾ ਵੀ । ਇਸ ਹਾਲਤ ਵਿਚ ਵੇਖਕੇ ਦ੍ਰੋਪਦੀ ਨੇ ਸੁਭਾਵਕ ਹੀ ਕਹਿ ਦਿਤਾ, 'ਅੰਨ੍ਹੇ ਦਾ ਅੰਨ੍ਹਾ ।' ਦੁਰਯੋਧਨ ਦਾ ਬਾਪ ਧ੍ਰਿਤਰਾਸ਼ਟਰ ਅੰਨ੍ਹਾਂ ਸੀ । ਇਸ ਲਈ ਦ੍ਰੋਪਦੀ ਦੀ ਸੁਭਾਵਕ ਗੱਲ ਦੁਰਯੋਧਨ ਨੂੰ ਚੁਭ ਗਈ ਅਤੇ ਉਸਨੇ ਇਸਦਾ ਬਦਲਾ ਲੈਣ ਦੀ ਠਾਨ ਲਈ ।

ਦੁਰਯੋਧਨ ਨੇ ਸਕੀਮ ਬਨਾਕੇ ਪਾਂਡਵ ਭਰਾਵਾਂ ਨੂੰ ਜੂਆ ਖੇਡਣ ਲਈ ਸੱਦ ਭੇਜਿਆ । ਪਾਂਡਵਾਂ ਵਲੋਂ ਸਭ ਤੋਂ ਵੱਡਾ ਯੁਧਿਸ਼ਟਰ ਜੂਆ ਖੇਡ ਰਿਹਾ ਸੀ । ਯੁਧਿਸ਼ਟਰ ਜੂਏ ਵਿਚ ਸਭ ਕੁਝ ਹਾਰ ਗਿਆ । ਜ਼ਮੀਨ ਜਾਇਦਾਦ ਹਾਰਨ ਪਿਛੋਂ ਉਸ ਨੇ ਆਪਣੇ ਆਪਨੂੰ ਅਤੇ ਆਪਣੇ ਭਰਾਵਾਂ ਨੂੰ ਵੀ ਜੂਏ ਵਿਚ ਹਾਰ ਦਿੱਤਾ । ਅਖੀਰ ਦੁਰਯੋਧਨ ਦੇ ਕਹਿਣ ਤੇ ਦ੍ਰੋਪਦੀ ਨੂੰ ਵੀ ਆਖਰੀ ਦਾਉ ਤੇ ਲਾ ਦਿੱਤਾ ਅਤੇ ਉਹ ਵੀ ਹਾਰ ਗਿਆ । ਹੁਣ ਹਾਰੇ ਹੋਏ ਪਾਂਡਵ ਕੌਰਵਾਂ ਦੇ ਗੁਲਾਮ ਸਨ । ਦ੍ਰੋਪਦੀ ਨੂੰ ਦਰਬਾਰ ਵਿਚ ਪੇਸ਼ ਕਰਨ ਦਾ ਹੁਕਮ ਦਿੱਤਾ ਗਿਆ । ਦ੍ਰੋਪਦੀ ਤੋਂ ਬਦਲਾ ਲੈਣ ਲਈ ਉਸ ਦੀ ਬੇਇਜ਼ਤੀ ਕਰਨ ਦੀ ਸਕੀਮ ਬਣਾਈ ਗਈ । ਸਕੀਮ ਅਨੁਸਾਰ ਦ੍ਰੋਪਦੀ ਨੂੰ ਦਰਬਾਰ ਵਿਚ ਕਪੜੇ ਉਤਾਰਨ ਲਈ ਹੁਕਮ ਦਿੱਤਾ ਗਿਆ । ਦ੍ਰੋਪਦੀ ਭੈਭੀਤ ਹੋਈ ਖੜੀ ਸੀ । ਦਰਬਾਰੀਆਂ ਨੂੰ ਦ੍ਰੋਪਦੀ ਦੇ ਕਪੜੇ ਉਤਾਰਨ ਦਾ ਹੁਕਮ ਦਿੱਤਾ ਗਿਆ । ਕਹਿੰਦੇ ਹਨ ਕਿ ਦ੍ਰੋਪਦੀ ਦੀ ਸਾੜ੍ਹੀ ਇੰਨੀ ਲੰਬੀ ਹੋ ਗਈ ਕਿ ਮੁੱਕਣ ਵਿਚ ਹੀ ਨਹੀਂ ਆਉਂਦੀ ਸੀ । ਭਾਈ ਗੁਰਦਾਸ ਨੇ ਵੀ ਇਸ ਘਟਨਾ ਦਾ ਵਰਣਨ ਕੀਤਾ ਹੋਇਆ ਹੈ :

ਅੰਦਰ ਸਭਾ ਦੁਸਾਸਨੈ ਮਥੇਵਾਲ ਦ੍ਰੋਪਤੀ ਆਂਦੀ ।
ਦੂਤਾਂ ਨੋ ਫਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ ।

ਪੰਜੇ ਪਾਂਡੋ ਵੇਖਦੇ ਅਉਘਟ ਰੁਧੀ ਨਾਰ ਜਿਨਾਂ ਦੀ।
ਅਖੀਂ ਮੀਟ ਧਿਆਨ ਧਰੁ ਹਾਹਾ ਕ੍ਰਿਸ਼ਨ ਕਰੇ ਵਿਲਲਾਂਦੀ।
ਕਪੜ ਕੋਟ ਉਸਾਰਿਓਨ ਥਕੇ ਦੂਤ ਨ ਪਾਰ ਵਸਾਂਦੀ।
ਹਥ ਮਰੋੜਨ ਸਿਰ ਧੁਣਨ ਪਛੋਤਾਨ ਕਰਨ ਜਾਹ ਜਾਂਦੀ।
ਘਰ ਆਈ ਠਾਕੁਰ ਮਿਲੈ ਪੈਜ ਰਹੀ ਬੋਲੇ ਸ਼ਰਮਾਦੀ।
ਨਾਥ ਅਨਾਥਾਂ ਬਾਣ ਧੁਰਾਂ ਦੀ। (ਵਾਰ ੧ ਪਉੜੀ ੪)

ਸੋ ਦ੍ਰੋਪਦੀ ਵੀ ਪ੍ਰਭੂ ਦੀ ਮਿਹਰ ਨਾਲ ਬੇਇਜ਼ਤੀ ਤੋਂ ਬਚ ਗਈ। ਇਸ ਦ੍ਰੋਪਦੀ ਦਾ ਵੀ ਵਰਣਨ ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਕੀਤਾ ਹੋਇਆ ਹੈ ਅਤੇ ਦਸਿਆ ਹੈ ਕਿ ਜਿਸਦੇ ਸਿਰ ਤੇ ਪ੍ਰਭੂ ਹੱਥ ਰਖਦਾ ਹੈ ਉਸਨੂੰ ਕੋਈ ਖਤਰਾ ਨਹੀਂ ਹੁੰਦਾ।

## ਗਣਿਕਾ

ਨਾਮਦੇਵ ਜੀ ਦੀ ਬਾਣੀ ਵਿਚ ਆਇਆ ਹੈ :

ਸੂਆ ਪੜਾਵਤ ਗਨਿਕਾ ਤਰੀ।
(ਤੋਤੇ ਨੂੰ ਪੜ੍ਹਾਉਂਦੀ ਗਣਿਕਾ ਵੀ ਤਰ ਗਈ)।

ਗਣਿਕਾ ਦਾ ਅਰਥ ਹੈ ਬਹੁਤੇ ਪਤੀਆਂ ਵਾਲੀ ਭਾਵ ਇਸਦਾ ਵੇਸਵਾ ਹੈ। ਗਣਿਕਾ ਦੀ ਕਥਾ ਇਸ ਪ੍ਰਕਾਰ ਆਉਂਦੀ ਹੈ :

ਗਣਿਕਾ ਵੇਸਵਾ ਸੀ ਅਤੇ ਉਸਦੇ ਘਰ ਵਿਚ ਕਿਸੇ ਨੂੰ ਵੀ ਜਾਣ ਦੀ ਮਨਾਹੀ ਨਹੀਂ ਸੀ। ਉਸਦਾ ਜੀਵਨ ਪਾਪਾਂ ਨਾਲ ਭਰਿਆ ਪਿਆ ਸੀ। ਇਸੇ ਕਰਕੇ ਉਹ ਬਹੁਤ ਬਦਨਾਮ ਸੀ। ਲੋਕ ਉਸਨੂੰ ਨਫ਼ਰਤ ਕਰਦੇ ਸਨ ਅਤੇ ਕੋਈ ਵੀ ਉਸ ਕੋਲ ਬੈਠਣ ਨੂੰ ਤਿਆਰ ਨਹੀਂ ਸੀ।

ਇਕ ਵਾਰ ਗਣਿਕਾ ਦੀ ਮੁਲਾਕਾਤ ਇਕ ਸਾਧੂ ਨਾਲ ਹੋਈ। ਸਾਧੂ ਨੂੰ ਗਣਿਕਾ ਤੇ ਬਹੁਤ ਤਰਸ ਆਇਆ। ਉਸਨੇ ਗਣਿਕਾ ਨੂੰ ਕਿਹਾ, "ਆਪਣੇ ਆਪ ਨੂੰ ਸੁਧਾਰਨ ਦਾ ਯਤਨ ਕਰ।" ਗਣਿਕਾ ਨੇ ਬੜੀ ਉਦਾਸੀ ਨਾਲ ਸਾਧੂ ਨੂੰ ਦੱਸਿਆ, "ਮੈਂ ਇਹ ਕਿਵੇਂ ਕਰ ਸਕਦੀ ਹਾਂ? ਮੈਂ ਭੁੱਖੀ ਵੀ ਮਰ ਜਾਵਾਂਗੀ ਅਤੇ ਮੇਰੇ ਤੇ ਕੋਈ ਇਤਬਾਰ ਵੀ ਨਹੀਂ ਕਰੇਗਾ।"

ਸਾਧੂ ਨੂੰ ਗਣਿਕਾ ਦਾ ਵਿਸ਼ਵਾਸ਼ ਆ ਗਿਆ ਅਤੇ ਉਸਨੇ ਗਣਿਕਾ ਨੂੰ ਇਕ ਤੋਤਾ ਦਿੱਤਾ ਅਤੇ ਆਖਿਆ, "ਜਦੋਂ ਤੈਨੂੰ ਵਿਹਲ ਮਿਲੇ ਇਸ ਤੋਤੇ ਨੂੰ ਰਾਮ ਰਾਮ, ਸ੍ਰੀ ਰਾਮ ਸਿਖਾਇਆ

ਕਰ ।" ਗਣਿਕਾ ਨੇ ਸਾਧੂ ਦੀ ਗੱਲ ਮੰਨ ਲਈ ਅਤੇ ਤੋਤੇ ਨੂੰ 'ਰਾਮ ਰਾਮ ਸ੍ਰੀ ਰਾਮ' ਸਿਖਾਉਣਾ ਸ਼ੁਰੂ ਕਰ ਦਿੱਤਾ । ਜਿਵੇਂ ਜਿਵੇਂ ਗਣਿਕਾ ਰਾਮ ਦਾ ਨਾਮ ਦੁਹਰਾਈ ਜਾਂਦੀ ਤਿਵੇਂ ਤਿਵੇਂ ਉਸਦਾ ਮਨ ਵਿਕਾਰਾਂ ਵਲੋਂ ਹਟਦਾ ਜਾਂਦਾ ਸੀ । ਗਣਿਕਾ ਨੂੰ ਲੱਗਿਆ ਕਿ ਰਾਮ ਰਾਮ ਕਹਿਣ ਨਾਲ ਉਸਨੂੰ ਆਰਾਮ ਤੇ ਸ਼ਾਂਤੀ ਮਿਲਦੀ ਹੈ । ਉਸਦਾ ਵਿਸ਼ਵਾਸ਼ ਨਾਮ ਸਿਮਰਨ ਵਿਚ ਪੱਕਾ ਹੋਣ ਲੱਗਾ ਅਤੇ ਉਸ ਨੇ ਬਾਕੀ ਸਾਰੇ ਮੰਦੇ ਕੰਮ ਛੱਡਕੇ ਆਪਣੇ ਮਨ ਨੂੰ ਪਰਮਾਤਮਾ ਨਾਲ ਜੋੜਨਾ ਸ਼ੁਰੂ ਕਰ ਦਿੱਤਾ । ਹੌਲੀ ਹੌਲੀ ਉਸ ਵਿਚੋਂ ਵੇਸਵਾ ਵਾਲਾ ਸੁਭਾ ਖਤਮ ਹੋ ਗਿਆ ਅਤੇ ਉਸ ਦੇ ਮਨ ਵਿਚ ਵਿਕਾਰਾਂ ਦੀ ਥਾਂ ਚੰਗੇ ਗੁਣ ਪੈਦਾ ਹੋਣ ਲੱਗ ਪਏ ।ਉਹ ਆਪਣੇ ਲਾਲਚ ਦੀ ਥਾਂ ਦੂਜਿਆਂ ਦਾ ਭਲਾ ਸੋਚਣ ਲਗ ਪਈ ਸੀ । ਉਸ ਦੇ ਜੀਵਨ ਵਿਚ ਇਹ ਮੋੜ ਤੋਤੇ ਨੂੰ ਰਾਮ ਰਾਮ ਪੜ੍ਹਾਉਣ ਕਰਕੇ ਆਇਆ ਸੀ । ਸਿੱਟੇ ਵਜੋਂ ਗਣਿਕਾ ਨਾਮ ਦੇ ਅਭਿਆਸ ਵਿਚ ਲਗ ਗਈ ਅਤੇ ਉਸਦੀ ਆਤਮਾ ਪਵਿੱਤਰ ਹੋ ਗਈ । ਭਗਤ ਨਾਮਦੇਵ ਜੀ ਕਹਿੰਦੇ ਹਨ ਕਿ ਜੇ ਗਣਿਕਾ ਵਰਗੀ ਇਸਤ੍ਰੀ ਨਾਮ ਅਭਿਆਸ ਨਾਲ ਪਵਿੱਤਰ ਆਤਮਾ ਵਾਲੀ ਹੋ ਸਕਦੀ ਹੈ ਤਾਂ ਕੌਣ ਹੈ ਜਿਸ ਤੇ ਨਾਮ ਸਿਮਰਨ ਦਾ ਅਸਰ ਨ ਹੋਵੇ ?

ਗਣਿਕਾ ਦਾ ਜੀਵਨ ਇਸ ਗੱਲ ਦਾ ਸਬੂਤ ਹੈ ਕਿ ਮਨੁੱਖ ਦੇਵਤਾ ਵੀ ਬਣ ਸਕਦਾ ਹੈ ਅਤੇ ਸ਼ੈਤਾਨ ਵੀ ਬਣ ਸਕਦਾ ਹੈ। ਦੇਵਤੇ ਤੇ ਸ਼ੈਤਾਨ ਵਿਚੋਂ ਚੋਣ ਮਨੁੱਖ ਨੇ ਆਪ ਕਰਨੀ ਹੈ । ਬੁਰੇ ਕੰਮ ਮਨੁੱਖ ਦੀ ਆਦਤ ਦਾ ਭਾਗ ਹਨ ਅਤੇ ਇਨ੍ਹਾਂ ਤੋਂ ਕਿਸੇ ਵੇਲੇ ਵੀ ਬਚਿਆ ਜਾ ਸਕਦਾ ਹੈ । ਲੋੜ ਕੇਵਲ ਚੇਤੰਨ ਹੋਣ ਦੀ ਹੈ । ਬੁਰੇ ਕੰਮਾਂ ਤੋਂ ਖਹਿੜਾ ਛੁਡਾਉਣ ਦਾ ਸਭ ਤੋਂ ਵਧੀਆ ਤਰੀਕਾ ਜੋ ਨਾਮਦੇਵ ਜੀ ਨੇ ਦੱਸਿਆ ਹੈ, ਉਹ ਸਿਮਰਨ ਹੈ । ਸਿਮਰਨ, ਸ਼ਬਦ ਦਾ ਕਰਨਾ ਹੈ । ਸ਼ਬਦ ਦੇ ਸਿਮਰਨ ਨਾਲ ਮਨ ਬੁਰਾਈ ਦੀ ਥਾਂ ਚੰਗਿਆਈ ਵਾਲੇ ਪਾਸੇ ਲਗਦਾ ਹੈ । ਇਹ ਸਚਾਈ ਨਾਮਦੇਵ ਜੀ ਨੇ ਗਣਿਕਾ ਦੇ ਜੀਵਨ ਦਾ ਹਵਾਲਾ ਦੇ ਕੇ ਪ੍ਰਗਟ ਕੀਤੀ ਹੋਈ ਹੈ ।

## ਕੰਸ

ਕੰਸ ਦਾ ਵਰਣਨ ਨਾਮਦੇਵ ਜੀ ਦੀ ਬਾਣੀ ਵਿਚ ਆਇਆ ਹੈ । ਕੰਸ ਸ੍ਰੀ ਕ੍ਰਿਸ਼ਨ ਜੀ ਦਾ ਮਾਮਾ ਸੀ ਪਰ ਬੜਾ ਜ਼ਾਲਮ ਸੀ । ਕੰਸ ਦੇ ਜ਼ੁਲਮ ਦਾ ਸ਼ਿਕਾਰ ਉਸਦੇ ਨਜ਼ਦੀਕੀ ਰਿਸ਼ਤੇਦਾਰਾਂ ਨੂੰ ਵੱਧ ਹੋਣਾ ਪਿਆ ਸੀ ਅਤੇ ਅੰਤ ਸ੍ਰੀ ਕ੍ਰਿਸ਼ਨ ਜੀ ਨੇ ਹੀ ਆਪਣੇ ਮਾਮੇ ਕੰਸ ਨੂੰ ਮਾਰਿਆ ਸੀ । ਇਸ ਤਰ੍ਹਾਂ ਸਭਨਾਂ ਨੂੰ ਜ਼ੁਲਮ ਤੋਂ ਮੁਕਤੀ ਦਿਵਾਈ ਸੀ । ਕੰਸ ਦੀ ਕਥਾ

ਇਸ ਪ੍ਰਕਾਰ ਆਉਂਦੀ ਹੈ :

ਮਥਰਾ ਦੇਸ ਦਾ ਇਕ ਰਾਜਾ ਸੀ। ਉਸਦਾ ਨਾਮ ਉਗ੍ਰਸੈਨ ਸੀ ਅਤੇ ਉਹ ਬਹੁਤ ਦਿਆਲੂ ਅਤੇ ਨੇਕਦਿਲ ਇਨਸਾਨ ਸੀ। ਉਸਦੇ ਘਰ ਇਕ ਪੁੱਤਰ ਪੈਦਾ ਹੋਇਆ। ਇਸੇ ਪੁੱਤਰ ਦਾ ਨਾਮ ਕੰਸ ਸੀ। ਕਹਿੰਦੇ ਹਨ ਕਿ ਕੰਸ ਅਸਲ ਵਿਚ ਉਗ੍ਰਸੈਨ ਦਾ ਪੁੱਤਰ ਨਹੀਂ ਸੀ ਸਗੋਂ ਉਹ ਤਾਂ ਦੁਮਿਲ ਨਾਂ ਦੇ ਦੈਂਤ ਦਾ ਪੁੱਤਰ ਸੀ। ਦੈਂਤ ਦਾ ਪੁੱਤਰ ਹੋਣ ਕਰਕੇ ਹੀ ਉਹ ਜ਼ਾਲਮ ਤੇ ਨਿਰਦਈ ਸੀ। ਕੰਸ ਦਾ ਵਿਆਹ ਮਗਧ ਦੇਸ਼ ਦੇ ਰਾਜੇ ਜਰਾਸੰਧ ਦੀਆਂ ਦੋ ਲੜਕੀਆਂ ਨਾਲ ਹੋਇਆ। ਜਰਾਸੰਧ ਨੇ ਆਪਣੇ ਜਵਾਈ ਕੰਸ ਦੀ ਮਦਦ ਕੀਤੀ ਅਤੇ ਕੰਸ ਨੇ ਆਪਣੇ ਬਾਪ ਉਗ੍ਰਸੈਨ ਤੋਂ ਰਾਜ ਖੋਹ ਲਿਆ ਅਤੇ ਆਪ ਗੱਦੀ ਤੇ ਬੈਠ ਗਿਆ। ਕੰਸ ਦੇ ਰਾਜ ਵਿਚ ਜ਼ੁਲਮ ਤੇ ਲਾਲਚ ਦਾ ਪੂਰਾ ਬੋਲਬਾਲਾ ਸੀ।

ਕੰਸ ਦੀ ਇਕ ਭੈਣ ਵੀ ਸੀ ਅਤੇ ਇਸਦਾ ਨਾਮ ਦੇਵਕੀ ਸੀ। ਕੰਸ ਨੇ ਦੇਵਕੀ ਦਾ ਵਿਆਹ ਵਸੁਦੇਵ ਯਾਦਵ ਨਾਮ ਦੇ ਵਿਅਕਤੀ ਨਾਲ ਕਰ ਦਿੱਤਾ। ਵਿਆਹ ਵੇਲੇ ਜੋਤਸ਼ੀਆਂ ਨੇ ਕੰਸ ਨੂੰ ਦੱਸਿਆ ਕਿ ਦੇਵਕੀ ਦੇ ਪੇਟੋਂ ਜੋ ਬੱਚਾ ਪੈਦਾ ਹੋਵੇਗਾ, ਉਸਦੇ ਹਥੋਂ ਕੰਸ ਦੀ ਮੌਤ ਹੋਵੇਗੀ। ਰਾਜਾ ਕੰਸ ਨੇ ਇਸੇ ਕਰਕੇ ਭੈਣ ਦਾ ਵਿਆਹ ਆਪਣੀ ਮਰਜ਼ੀ ਦੇ ਵਿਅਕਤੀ ਨਾਲ ਕੀਤਾ ਅਤੇ ਵਿਆਹ ਕਰਨ ਤੋਂ ਤੁਰਤ ਬਾਦ ਭੈਣ ਤੇ ਭਣਵਈਏ ਨੂੰ ਕੈਦ ਕਰ ਦਿੱਤਾ। ਕੰਸ ਨੇ ਫ਼ੈਸਲਾ ਕਰ ਲਿਆ ਸੀ ਕਿ ਦੇਵਕੀ ਦੇ ਪੈਦਾ ਹੋਣ ਵਾਲੇ ਕਿਸੇ ਵੀ ਬੱਚੇ ਨੂੰ ਉਹ ਜਿਊਂਦਾ ਨਹੀਂ ਛੱਡੇਗਾ। ਦੇਵਕੀ ਦੇ ਜਦੋਂ ਹੀ ਬਚਾ ਪੈਦਾ ਹੁੰਦਾ, ਕੰਸ ਉਸ ਨੂੰ ਤੁਰਤ ਹੀ ਮਰਵਾ ਦਿੰਦਾ। ਇਸ ਤਰ੍ਹਾਂ ਇਕ ਇਕ ਕਰਕੇ ਕੰਸ ਦੇ ਹਥੋਂ ਦੇਵਕੀ ਦੇ ਛੇ ਬੱਚੇ ਮਾਰੇ ਜਾ ਚੁੱਕੇ ਸਨ। ਸੱਤਵਾਂ ਬੱਚਾ ਦੇਵਕੀ ਤੇ ਉਸਦੇ ਪਤੀ ਵਸੁਦੇਵ ਯਾਦਵ ਨੇ ਸਕੀਮ ਬਨਾਕੇ ਕੰਸ ਤੋਂ ਚੋਰੀ ਜਨਮ ਲੈਂਦਿਆਂ ਹੀ ਗੋਕਲ ਵਿਚ ਭੇਜ ਦਿੱਤਾ। ਇਹ ਬੱਚਾ ਪਿਛੋਂ ਬਲਰਾਮ ਜੀ ਦੇ ਨਾਮ ਨਾਲ ਮਸ਼ਹੂਰ ਹੋਇਆ। ਕੰਸ ਨੂੰ ਸ਼ੱਕ ਪੈ ਗਿਆ ਅਤੇ ਉਸਨੇ ਨਿਗਰਾਨੀ ਹੋਰ ਵੀ ਸਖਤ ਕਰ ਦਿੱਤੀ। ਦੇਵਕੀ ਦੇ ਹੁਣ ਅੱਠਵਾਂ ਬੱਚਾ ਪੈਦਾ ਹੋਣ ਵਾਲਾ ਸੀ ਅਤੇ ਕੰਸ ਨੂੰ ਇਸ ਗੱਲ ਦਾ ਪਤਾ ਸੀ। ਅੱਠਵੇਂ ਬੱਚੇ ਦੇ ਰੂਪ ਵਿਚ ਸ੍ਰੀ ਕ੍ਰਿਸ਼ਨ ਜੀ ਪੈਦਾ ਹੋਏ। ਮਾਂ ਬਾਪ ਨੇ ਫਿਰ ਉਹੀ ਹਥਿਆਰ ਵਰਤਿਆ ਅਤੇ ਕ੍ਰਿਸ਼ਨ ਜੀ ਨੂੰ ਮਥੁਰਾ ਤੋਂ ਦੂਰ ਗੋਕਲ ਵਿਖੇ ਪਹੁੰਚਾਣ ਦੀ ਸਕੀਮ ਬਣਾ ਲਈ। ਬੱਚੇ ਨੂੰ ਚੋਰੀ ਚੋਰੀ ਗੋਪਰਾਜ ਨੰਦ ਦੇ ਘਰ ਪਹੁੰਚਾ ਦਿੱਤਾ ਗਿਆ ਅਤੇ ਨੰਦ ਦੀ ਨਵੀਂ ਜਨਮੀਂ ਲੜਕੀ ਨੂੰ ਲਿਆਕੇ ਦੇਵਕੀ ਨੂੰ ਦੇ ਦਿੱਤਾ ਗਿਆ। ਇਸ ਤਰ੍ਹਾਂ ਸ੍ਰੀ ਕ੍ਰਿਸ਼ਨ ਜੀ ਗੋਕਲ ਵਿਚ ਨੰਦ ਦੀ ਪਤਨੀ

ਯਸ਼ੋਧਾ ਕੋਲ ਪਲਣ ਲਗੇ । ਕੰਸ ਨੂੰ ਜਦੋਂ ਹੀ ਦੇਵਕੀ ਦੇ ਬੱਚਾ ਹੋਣ ਦਾ ਪਤਾ ਲਗਾ, ਉਹ ਤੁਰਤ ਉਥੇ ਪਹੁੰਚਿਆ । ਦੇਵਕੀ ਦੀ ਗੋਦ ਵਿਚੋਂ ਲੜਕੀ ਨੂੰ ਚੁੱਕਕੇ ਕੰਸ ਨੇ ਪਥਰ ਤੇ ਦੇ ਮਾਰਿਆ । ਲੜਕੀ ਤਾਂ ਮਰ ਗਈ ਪਰੰਤੂ ਸ੍ਰੀ ਕ੍ਰਿਸ਼ਨ ਜੀ ਬਚ ਗਏ ।

ਕੰਸ ਦੇ ਸੂਹੀਆਂ ਨੇ ਦੱਸਿਆ ਕਿ ਦੇਵਕੀ ਦਾ ਲੜਕਾ ਜ਼ਿੰਦਾ ਹੈ ਅਤੇ ਗੋਕਲ ਵਿਖੇ ਹੈ । ਕੰਸ ਨੇ ਲੜਕੇ ਦਾ ਪਤਾ ਕਰ ਲਿਆ ਅਤੇ ਮਾਰ ਦੇਣ ਦੀਆਂ ਸਕੀਮਾਂ ਸੋਚਣ ਲੱਗਾ । ਇਸ ਕੰਮ ਲਈ ਕੰਸ ਨੇ ਪੂਤਨਾਂ ਨਾਮ ਦੀ ਰਾਖਸ਼ਣੀ ਨੂੰ ਚੁਣਿਆ । ਪੂਤਨਾਂ ਉਥੇ ਪਹੁੰਚ ਗਈ ਜਿਥੇ ਕ੍ਰਿਸ਼ਨ ਜੀ ਪਲ ਰਹੇ ਸਨ । ਪੂਤਨਾਂ, ਖਿਡਾਵੀ ਬਣਕੇ ਬੱਚੇ ਤਕ ਪਹੁੰਚ ਗਈ ਅਤੇ ਇਕ ਦਿਨ ਜ਼ਹਿਰ ਦੇ ਕੇ ਸ੍ਰੀ ਕ੍ਰਿਸ਼ਨ ਜੀ ਨੂੰ ਮਾਰਨ ਲਗੀ । ਉਸ ਨੇ ਆਪਣੀਆਂ ਛਾਤੀਆਂ ਨੂੰ ਜ਼ਹਿਰ ਲਾ ਲਿਆ ਅਤੇ ਜ਼ਹਿਰ ਵਾਲੀ ਛਾਤੀ ਸ੍ਰੀ ਕ੍ਰਿਸ਼ਨ ਜੀ ਦੇ ਮੂੰਹ ਵਿਚ ਪਾ ਦਿੱਤੀ । ਸ੍ਰੀ ਕ੍ਰਿਸ਼ਨ ਜੀ ਨੇ ਪੂਤਨਾਂ ਦੀ ਛਾਤੀ ਨੂੰ ਆਪਣੇ ਦੰਦਾਂ ਵਿਚ ਅਜਿਹਾ ਘੁੱਟਿਆ ਕਿ ਉਸਦੀ ਜਾਨ ਨਿਕਲ ਗਈ । ਕੰਸ ਨੂੰ ਜਦੋਂ ਪਤਾ ਲਗਾ ਤਾਂ ਉਹ ਬਹੁਤ ਗੁੱਸੇ ਵਿਚ ਆਇਆ । ਉਸ ਨੇ ਗੋਕਲ ਦੇ ਸਭ ਨਵੇਂ ਜੰਮੇ ਬਾਲਕਾਂ ਨੂੰ ਮਾਰ ਦੇਣ ਦਾ ਹੁਕਮ ਦੇ ਦਿੱਤਾ । ਕੰਸ ਦਾ ਇਹ ਯਤਨ ਵੀ ਵਿਹਲ ਹੋਇਆ ਅਤੇ ਸ੍ਰੀ ਕ੍ਰਿਸ਼ਨ ਜੀ ਬਚ ਗਏ ।

ਕ੍ਰਿਸ਼ਨ ਜੀ ਨੇ ਵਡੇ ਹੋਕੇ ਕੰਸ ਨਾਲ ਯੁੱਧ ਕੀਤਾ ਅਤੇ ਆਪਣੇ ਮਾਮੇ ਕੰਸ ਨੂੰ ਵਾਲਾਂ ਤੋਂ ਫੜਕੇ ਐਸਾ ਜ਼ਮੀਨ ਤੇ ਪਟਕਿਆ ਕਿ ਉਹ ਮਰ ਗਿਆ । ਸ੍ਰੀ ਕ੍ਰਿਸ਼ਨ ਜੀ ਨੇ ਮਥੁਰਾ ਦਾ ਰਾਜ ਆਪਣੇ ਨਾਨੇ ਉਗ੍ਰਸੈਨ ਨੂੰ ਦੇ ਦਿੱਤਾ ਅਤੇ ਆਪਣੇ ਮਾਂ ਬਾਪ ਨੂੰ ਕੈਦ ਤੋਂ ਛੁਡਾਇਆ ।

ਕੰਸ ਦਾ ਵਰਨਣ ਭਗਤ ਨਾਮਦੇਵ ਜੀ ਦੀ ਬਾਣੀ ਵਿਚ ਆਇਆ ਹੈ :

ਕੇਸੀ ਕੰਸ ਮਥਨੁ ਜਿਨਿ ਕੀਆ ।
ਜੀਅ ਦਾਨੁ ਕਾਲੀ ਕਉ ਦੀਆ ॥ (ਗੌਂਡ)

(ਪ੍ਰਭੂ ਨੇ ਕੇਸੀ ਦੈਂਤ ਅਤੇ ਕੰਸ ਦਾ ਨਾਸ਼ ਕੀਤਾ ਸੀ ਅਤੇ ਕਾਲੀ ਨਾਮ ਦੇ ਨਾਗ ਦੀ ਜਾਨ ਬਖਸ਼ੀ ਕੀਤੀ ਸੀ ) ।

## ਹਰਨਾਖਸ਼

ਭਗਤ ਨਾਮਦੇਵ ਜੀ ਦੀ ਬਾਣੀ ਵਿਚ ਹਰਨਾਖਸ਼ ਦਾ ਵਰਨਣ ਆਇਆ ਹੈ । ਹਰਨਾਖਸ਼ ਨੂੰ ਹਉਮੈਂ ਵਿਚ ਫਸੇ ਹੋਏ ਪਾਤਰ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ ਅਤੇ ਦੱਸਿਆ ਹੈ ਕਿ

ਹਰਨਾਖਸ਼ ਵਰਗੀ ਸ਼ਕਤੀਸ਼ਾਲੀ ਸ਼ਖਸੀਅਤ ਨੂੰ ਵੀ ਪ੍ਰਭੂ ਨੇ ਮਾਰ ਮੁਕਾਇਆ ਸੀ :

ਹਰਿ ਹਰਨਾਖਸ਼ ਹਰੇ ਪਰਾਨ ।

ਅਜਿਹਾ ਕਰਨ ਲਈ ਜਿਹੜਾ ਸਾਧਨ ਪ੍ਰਭੂ ਨੇ ਵਰਤਿਆ, ਉਹ ਹਰਨਾਖਸ਼ ਦੇ ਚਿੱਤ ਵਿਚ ਕਦੇ ਵੀ ਨਹੀਂ ਸੀ ਆਇਆ । ਉਸਨੂੰ ਕਿਵੇਂ ਹਥਿਆਰ ਦੀ ਥਾਂ ਨਹੁੰਦਰਾਂ ਨਾਲ ਉਸਦਾ ਢਿੱਡ ਪਾੜ ਕੇ ਮਾਰਿਆ ਗਿਆ ਸੀ, ਇਸ ਦਾ ਵਰਣਨ ਨਾਮਦੇਵ ਜੀ ਨੇ ਕੀਤਾ ਹੋਇਆ ਹੈ :

ਹਰਨਾਖਸ਼ ਜਿਨਿ ਨਖਹ ਬਿਦਾਰਿਓ ।
ਸੁਰਿ ਨਰ ਕੀਏ ਸਨਾਥਾ ॥

ਹਰਨਾਖਸ਼ ਦੀ ਕਥਾ ਇਸ ਪ੍ਰਕਾਰ ਆਉਂਦੀ ਹੈ :

ਹਰਨਾਖਸ਼ ਦਾ ਅਰਥ ਹੈ ਸੋਨੇ ਵਰਗੀਆਂ ਪੀਲੀਆਂ ਅੱਖਾਂ ਵਾਲਾ ਦੈਂਤ । ਭਾਵੇਂ ਇਹ ਦੈਂਤ ਸੀ ਪਰੰਤੂ ਇਸਨੇ ਬਹੁਤ ਭਗਤੀ ਕੀਤੀ ਹੋਈ ਸੀ । ਮੰਦਰਾਚਲ ਪਰਬਤ ਤੇ ਇਸਨੇ ਲਗਾਤਾਰ ਤਪ ਕੀਤਾ ਅਤੇ ਇਸ ਦੇ ਤਪ ਤੇ ਬ੍ਰਹਮਾ ਜੀ ਬਹੁਤ ਖੁਸ਼ ਹੋਏ । ਬ੍ਰਹਮਾ ਜੀ ਨੇ ਹਰਨਾਖਸ਼ ਨੂੰ ਆਖਿਆ, "ਮੰਗ ਕੀ ਚਾਹੀਦਾ ਹੈ ?" ਹਰਨਾਖਸ਼ ਚਾਹੁੰਦਾ ਸੀ ਕਿ ਉਸਦੀ ਕਦੇ ਮੌਤ ਨਾ ਹੋਵੇ । ਇਸ ਆਸ ਨਾਲ ਉਸਨੇ ਬ੍ਰਹਮਾ ਜੀ ਤੋਂ ਵਰ ਮੰਗਿਆ, "ਨ ਦਿਨ ਨੂੰ, ਨ ਰਾਤ ਨੂੰ, ਨ ਅੰਦਰ ਤੇ ਨ ਬਾਹਰ ਅਤੇ ਨ ਹੀ ਕਿਸੇ ਹਥਿਆਰ ਨਾਲ ਮੇਰੀ ਮੌਤ ਹੋਵੇ ।" ਬ੍ਰਹਮਾ ਜੀ ਨੇ ਇਹ ਵਰ ਦੇ ਦਿੱਤਾ । ਇਸ ਵਰ ਨੂੰ ਪ੍ਰਾਪਤ ਕਰ ਲੈਣ ਪਿਛੋਂ ਹਰਨਾਖਸ਼ ਨੂੰ ਮੌਤ ਦਾ ਕੋਈ ਡਰ ਨਾ ਰਿਹਾ ਅਤੇ ਉਸਦੀ ਹਉਮੈਂ ਬਹੁਤ ਵਧ ਗਈ । ਉਸਦੀ ਤਾਕਤ ਇੰਨੀ ਵਧੀ ਕਿ ਉਸਨੇ ਸ਼ਿਵਜੀ ਕੋਲੋਂ ਸਾਰੀ ਦੁਨੀਆਂ ਦਾ ਰਾਜ ਪ੍ਰਾਪਤ ਕਰ ਲਿਆ । ਹਾਲਤ ਇਹ ਹੋ ਗਈ ਕਿ ਉਸ ਨੇ ਦੇਵਤਿਆਂ ਨਾਲ ਯੁੱਧ ਕਰਕੇ ਸਵਰਗ ਦਾ ਰਾਜ ਵੀ ਖੋਹ ਲਿਆ ਅਤੇ ਇੰਦਰ ਦੇਵਤਾ ਨੂੰ ਉਥੋਂ ਕੱਢ ਦਿਤਾ ।

ਹਰ ਕਿਸਮ ਦੀ ਤਾਕਤ ਹਾਸਲ ਕਰ ਲੈਣ ਪਿਛੋਂ ਆਪਣੇ ਆਪ ਨੂੰ ਉਹ ਪਰਮਾਤਮਾ ਸਮਝਣ ਲਗ ਪਿਆ ਸੀ । ਲੋਕਾਂ ਤੋਂ ਉਹ ਪੂਜਾ ਕਰਾਉਂਦਾ ਅਤੇ ਲੋਕਾਂ ਦੀਆਂ ਮੰਗਾਂ ਨੂੰ ਪੂਰਿਆਂ ਕਰਦਾ ਸੀ । ਜੇ ਕੋਈ ਉਸ ਦੇ ਹੁਕਮ ਦੀ ਪਾਲਣਾ ਨਾ ਕਰਦਾ ਤਾਂ ਉਸ ਤੇ ਉਹ ਬਹੁਤ ਜ਼ੁਲਮ ਕਰਦਾ ਸੀ । ਉਸ ਦੇ ਜ਼ੁਲਮ ਦੀ ਮਸ਼ਹੂਰੀ ਸਾਰੇ ਪਾਸੇ ਹੋ ਚੁੱਕੀ ਸੀ ।

ਹਰਨਾਖਸ਼ ਦਾ ਇਕ ਪੁੱਤਰ ਸੀ ਅਤੇ ਉਸ ਦਾ ਨਾਮ ਪ੍ਰਹਿਲਾਦ ਸੀ । ਪ੍ਰਹਿਲਾਦ ਬਹੁਤ ਨੇਕ ਦਿਲ ਵਾਲਾ ਸੀ ਅਤੇ ਕਦੇ ਕਿਸੇ ਦਾ ਦਿਲ ਨਹੀਂ ਦੁਖਾਉਂਦਾ ਸੀ । ਆਪਣੇ ਪਿਤਾ

ਜੀ ਦਾ ਲੋਕਾਂ ਬਾਰੇ ਵਤੀਰਾ ਪ੍ਰਹਿਲਾਦ ਨੂੰ ਪਸੰਦ ਨਹੀਂ ਸੀ ਪਰੰਤੂ ਉਹ ਇਹ ਭਾਵਨਾਂ ਆਪਣੇ ਪਿਤਾ ਜੀ ਨੂੰ ਦੱਸ ਨਹੀਂ ਸੀ ਸਕਦਾ। ਹਰਨਾਖਸ਼ ਨੂੰ ਪ੍ਰਹਿਲਾਦ ਦੀ ਭਾਵਨਾ ਦਾ ਪਤਾ ਸੀ ਅਤੇ ਉਹ ਪ੍ਰਹਿਲਾਦ ਨੂੰ ਸਬਕ ਸਿਖਾਉਣਾ ਚਾਹੁੰਦਾ ਸੀ। ਹਰਨਾਖਸ਼ ਨੇ ਆਪਣੇ ਪੁੱਤਰ ਨੂੰ ਦੱਸਿਆ ਕਿ ਉਸ ਕੋਲ ਜੋ ਕੁਝ ਵੀ ਹੈ ਉਹ ਸਭ ਉਸੇ ਦਾ ਦਿੱਤਾ ਹੋਇਆ ਹੈ। ਪ੍ਰਹਿਲਾਦ ਨੇ ਬਾਪ ਦੀ ਇਸ ਧਾਰਨਾਂ ਨੂੰ ਮੰਨਣ ਤੋਂ ਇਨਕਾਰ ਕਰ ਦਿਤਾ। ਹਰਨਾਖਸ਼ ਨੂੰ ਆਪਣੇ ਹੁਕਮ ਦਾ ਨ ਮੰਨੇ ਜਾਣਾ ਬਿਲਕੁਲ ਪਸੰਦ ਨਹੀਂ ਸੀ। ਉਸ ਨੇ ਪ੍ਰਹਿਲਾਦ ਨੂੰ ਸਜ਼ਾ ਦੇਣ ਲਈ ਮਨ ਬਣਾ ਲਿਆ। ਹਰਨਾਖਸ਼ ਨੇ ਸੋਚਿਆ ਕਿ ਉਹ ਜੇ ਆਪਣੇ ਪੁੱਤਰ ਨੂੰ ਮਰਵਾ ਦੇਵੇ ਤਾਂ ਬਾਕੀ ਲੋਕਾਂ ਤੇ ਆਪਣੇ ਆਪ ਰੋਹਬ ਪੈ ਜਾਵੇਗਾ। ਪ੍ਰਹਿਲਾਦ ਨੂੰ ਮੌਤ ਦੀ ਸਜ਼ਾ ਦੇਣ ਲਈ ਇਕ ਥੰਮ ਬਨਾਇਆ ਗਿਆ। ਉਸ ਥੰਮ ਨੂੰ ਅੱਗ ਵਰਗਾ ਲਾਲ ਕਰ ਦਿੱਤਾ ਗਿਆ। ਪ੍ਰਹਿਲਾਦ ਨੂੰ ਹੁਕਮ ਹੋਇਆ ਕਿ ਉਹ ਇਸ ਥੰਮ ਨੂੰ ਜੱਫੀ ਪਾ ਲਵੇ। ਹਰਨਾਖਸ਼ ਨੇ ਇਹ ਵੀ ਐਲਾਨ ਕੀਤਾ ਕਿ ਮੈਂ ਵੇਖਾਂਗਾ ਕਿ ਮੈਥੋਂ ਬਿਨਾਂ ਮੇਰੇ ਪੁੱਤਰ ਨੂੰ ਹੋਰ ਕੌਣ ਬਚਾ ਸਕਦਾ ਹੈ? ਪ੍ਰਹਿਲਾਦ ਦੇ ਸਾਹਮਣੇ ਅੱਗ ਵਰਗਾ ਲਾਲ ਥੰਮ ਸੀ। ਜੱਫੀ ਪਾਉਣ ਤੋਂ ਪਹਿਲਾਂ ਪ੍ਰਹਿਲਾਦ ਨੇ ਪ੍ਰਭੂ ਨੂੰ ਯਾਦ ਕੀਤਾ। ਜਦੋਂ ਪ੍ਰਹਿਲਾਦ ਦੀ ਨਜ਼ਰ ਥੰਮ ਤੇ ਪਈ ਤਾਂ ਉਸ ਤੇ ਇਕ ਕੀੜੀ ਤੁਰੀ ਜਾਂਦੀ ਨਜ਼ਰ ਆਈ। ਪ੍ਰਹਿਲਾਦ ਨੇ ਥੰਮ ਨੂੰ ਜਫੀ ਪਾ ਲਈ ਅਤੇ ਉਸਨੂੰ ਕੁਝ ਵੀ ਨ ਹੋਇਆ। ਪ੍ਰਹਿਲਾਦ ਦੀ ਮਦਦ ਪ੍ਰਭੂ ਨੇ ਆਪ ਕੀਤੀ ਅਤੇ ਹਰਨਾਖਸ਼ ਦੇ ਹੰਕਾਰ ਨੂੰ ਤੋੜ ਦਿੱਤਾ। ਪ੍ਰਹਿਲਾਦ ਵਾਲੀ ਘਟਨਾ ਹਰਨਾਖਸ਼ ਦੀ ਹਉਮੈਂ, ਦੀ ਸਿਖਰ ਸੀ। ਹਰਨਾਖਸ਼ ਦਾ ਅੰਤ ਨੇੜੇ ਆ ਚੁੱਕਾ ਸੀ। ਪ੍ਰਭੂ ਨੇ ਆਪ ਵਚਿੱਤਰ ਰੂਪ ਧਾਰਨ ਕੀਤਾ। ਇਹ ਰੂਪ ਸ਼ੇਰ ਅਤੇ ਆਦਮੀ ਦਾ ਰਲਵਾਂ ਰੂਪ ਸੀ। ਅਗਾ ਸ਼ੇਰ ਵਰਗਾ ਸੀ ਅਤੇ ਪਿੱਠ ਆਦਮੀ ਵਰਗੀ ਸੀ। ਜਦੋਂ ਦਿਨ ਛਿਪਣ ਵਾਲਾ ਸੀ ਉਸ ਵੇਲੇ ਇਸ ਅਜੀਬ ਸ਼ਕਲ ਨੇ ਹਰਨਾਖਸ਼ ਨੂੰ ਫੜ ਲਿਆ। ਦਲ੍ਹੀਜ ਤੇ ਉਸਨੂੰ ਸੁੱਟ ਲਿਆ ਅਤੇ ਸ਼ੇਰ ਵਾਲੀਆਂ ਨਹੁੰਦਰਾਂ ਨਾਲ ਉਸਦਾ ਢਿੱਡ ਪਾੜਕੇ ਉਸਨੂੰ ਮਾਰ ਦਿੱਤਾ। ਮੌਤ ਦੇ ਸਮੇਂ ਨ ਦਿਨ ਸੀ ਤੇ ਨ ਰਾਤ। ਮੌਤ ਵਾਲੀ ਥਾਂ ਦਲ੍ਹੀਜ ਹੋਣ ਕਰਕੇ ਨ ਅੰਦਰ ਸੀ ਤੇ ਨ ਬਾਹਰ। ਨਹੁੰਦਰਾਂ ਕੋਈ ਹਥਿਆਰ ਵੀ ਨਹੀਂ ਸਨ। ਇਸ ਤਰ੍ਹਾਂ ਹੰਕਾਰੀ ਹਰਨਾਖਸ਼ ਦਾ ਅੰਤ ਹੋਇਆ।

ਹਉਮੈਂ ਦਾ ਸਿਰ ਨੀਵਾਂ ਹੁੰਦਾ ਹੈ ਅਤੇ ਪ੍ਰਭੂ ਦੇ ਭਗਤਾਂ ਦੀ ਹਮੇਸ਼ਾਂ ਜਿੱਤ ਹੁੰਦੀ ਹੈ।

## ਸੁਦਾਮਾ

ਸੁਦਾਮਾ ਜਾਤ ਦਾ ਬ੍ਰਾਹਮਣ ਸੀ। ਸ੍ਰੀ ਕ੍ਰਿਸ਼ਨ ਜੀ ਨਾਲ ਪੜ੍ਹਿਆ ਕਰਦਾ ਸੀ। ਸਹਿਪਾਠੀ ਹੋਣ ਦੇ ਨਾਲ ਨਾਲ ਸੁਦਾਮਾ ਤੇ ਸ੍ਰੀ ਕ੍ਰਿਸ਼ਨ ਜੀ ਚੰਗੇ ਦੋਸਤ ਵੀ ਸਨ। ਸੁਦਾਮਾ ਘਰੋਂ ਬਹੁਤ ਗਰੀਬ ਸੀ। ਪਰ ਕ੍ਰਿਸ਼ਨ ਜੀ ਦੇ ਬਾਲ ਮਿੱਤਰ ਦੇ ਤੌਰ ਤੇ ਮਸ਼ਹੂਰ ਸੀ।

ਸੁਦਾਮਾ ਦੀ ਜਿਹੜੀ ਗੱਲ ਸ੍ਰੀ ਕ੍ਰਿਸ਼ਨ ਜੀ ਨੂੰ ਬਹੁਤ ਪਸੰਦ ਸੀ ਉਹ ਉਸਦਾ ਲਾਲਚੀ ਨ ਹੋਣਾ ਸੀ। ਉਸਨੇ ਕਦੇ ਵੀ ਲਾਲਚ ਨਹੀਂ ਸੀ ਕੀਤਾ। ਸੁਦਾਮਾ ਪੜ੍ਹਣ ਲਿਖਣ ਵਿਚ ਵੀ ਹੁਸ਼ਿਆਰ ਸੀ। ਇਨ੍ਹਾਂ ਗੁਣਾਂ ਦੇ ਨਾਲ ਨਾਲ ਇਕ ਔਗੁਣ ਸੀ ਉਸ ਵਿਚ। ਉਹ ਬੇਹਦ ਆਲਸੀ ਸੀ। ਆਲਸ ਕਰਕੇ ਹੀ ਉਸਨੂੰ ਸਾਰੇ ਦੁੱਖਾਂ ਦਾ ਸਾਹਮਣਾ ਕਰਨਾ ਪੈਂਦਾ ਸੀ। ਉਹ ਕਦੇ ਵੀ ਕੋਈ ਕੰਮ ਸਮੇਂ ਸਿਰ ਨਹੀਂ ਸੀ ਕਰਦਾ।

ਸੁਦਾਮਾ ਦਾ ਵਿਆਹ ਹੋ ਗਿਆ ਪਰ ਉਸ ਦੇ ਆਲਸੀ ਸੁਭਾ ਵਿਚ ਕੋਈ ਫਰਕ ਨਾ ਪਿਆ। ਪਹਿਲਾਂ ਹੀ ਘਰ ਵਿਚ ਗਰੀਬੀ ਸੀ। ਵਿਆਹ ਦੀਆਂ ਜ਼ਿੰਮੇਵਾਰੀਆਂ ਅਤੇ ਸੁਭਾ ਦੇ ਆਲਸ ਨੇ ਗਰੀਬੀ ਨੂੰ ਹੋਰ ਵੀ ਵਧਾ ਦਿੱਤਾ। ਗਰੀਬੀ ਕਰਕੇ ਘਰ ਵਿਚ ਕਲੇਸ਼ ਰਹਿਣ ਲੱਗਾ।

ਇਧਰ ਸੁਦਾਮਾ ਦੇ ਘਰ ਦੀ ਇਹ ਹਾਲਤ ਸੀ ਤੇ ਉਧਰ ਸੁਦਾਮਾ ਦੇ ਦੋਸਤ ਸ੍ਰੀ ਕ੍ਰਿਸ਼ਨ ਜੀ ਦਵਾਰਕਾ ਨਗਰੀ ਵਿਖੇ ਬੜੇ ਠਾਠ ਦਾ ਜੀਵਨ ਬਿਤਾ ਰਹੇ ਸਨ। ਇਹ ਗੱਲ ਸਭ ਨੂੰ ਪਤਾ ਸੀ ਕਿ ਸ੍ਰੀ ਕ੍ਰਿਸ਼ਨ ਜੀ ਮਾਲਕ ਹਨ ਅਤੇ ਜੇ ਚਾਹੁਣ ਤਾਂ ਕਿਸੇ ਦੀ ਵੀ ਗਰੀਬੀ ਖਤਮ ਕਰ ਸਕਦੇ ਹਨ। ਇਹ ਅਨੁਭਵ ਸੁਦਾਮਾ ਜੀ ਦੀ ਪਤਨੀ ਨੂੰ ਵੀ ਸੀ। ਉਹ ਰੋਜ਼ ਹੀ ਸੁਦਾਮਾ ਜੀ ਨੂੰ ਟੋਕ ਟੁਕਾਈ ਕਰਦੀ ਕਿ ਕਿਉਂ ਉਹ ਸ੍ਰੀ ਕ੍ਰਿਸ਼ਨ ਜੀ ਕੋਲ ਨਹੀਂ ਜਾਂਦੇ। ਸੁਦਾਮਾ ਜੀ ਨੂੰ ਇਹ ਗੱਲ ਚੰਗੀ ਨਹੀਂ ਲਗਦੀ ਸੀ। ਫਿਰ ਵੀ ਰੋਜ਼ ਦੇ ਝਗੜੇ ਤੋਂ ਬਚਣ ਲਈ ਸੁਦਾਮਾ ਜੀ ਨੇ ਸ੍ਰੀ ਕ੍ਰਿਸ਼ਨ ਜੀ ਕੋਲ ਜਾਣਾ ਪਰਵਾਨ ਕਰ ਲਿਆ। ਸੁਦਾਮਾ ਜੀ ਦੀ ਪਤਨੀ ਬਹੁਤ ਖੁਸ਼ ਹੋਈ ਕਿਉਂਕਿ ਉਸਨੂੰ ਪਤਾ ਸੀ ਕਿ ਸ੍ਰੀ ਕ੍ਰਿਸ਼ਨ ਜੀ ਦਿਆਲੂ ਅਤੇ ਕ੍ਰਿਪਾਲੂ ਹਨ। ਉਨ੍ਹਾਂ ਦੀ ਮਿਹਰ ਨਾਲ ਉਨ੍ਹਾਂ ਦੇ ਘਰ ਦੀ ਗਰੀਬੀ ਮੁੱਕ ਜਾਵੇਗੀ।

ਉਸ ਜ਼ਮਾਨੇ ਦਾ ਰਿਵਾਜ ਸੀ ਕਿ ਜਦੋਂ ਕਿਸੇ ਆਪਣੇ ਤੋਂ ਵੱਡੇ ਨੂੰ ਉਚੇਚਾ ਮਿਲਣ ਜਾਈਦਾ ਸੀ ਤਾਂ ਉਸਨੂੰ ਭੇਂਟ ਕਰਨ ਲਈ ਕੋਈ ਤੋਹਫਾ ਲੈ ਕੇ ਜਾਈਦਾ ਸੀ। ਇਸ ਨੂੰ ਦੇਣ ਵਾਲੇ ਦੇ ਪਿਆਰ ਅਤੇ ਲੈਣ ਵਾਲੇ ਦੇ ਸਤਿਕਾਰ ਦੀ ਨਿਸ਼ਾਨੀ ਸਮਝਿਆ ਜਾਂਦਾ ਸੀ। ਸੁਦਾਮੇ ਦੇ ਘਰ ਵਿਚ ਤੋਹਫਾ ਲੈ ਜਾਣ ਜੋਗੀ ਕੋਈ ਚੀਜ਼ ਨਹੀਂ ਸੀ। ਉਸਨੂੰ ਇਸ ਗੱਲ ਦਾ

ਬੜਾ ਫਿਕਰ ਸੀ। ਉਹ ਆਪਣੇ ਪਿਆਰੇ ਮਿੱਤਰ ਨੂੰ ਖਾਲੀ ਹੱਥ ਨਹੀਂ ਮਿਲਣਾ ਚਾਹੁੰਦਾ ਸੀ। ਸਾਰੇ ਘਰ ਵਿਚ ਕੁਝ ਕੁ ਤਿਲ ਹੀ ਸਨ। ਸੁਦਾਮਾ ਜੀ ਦੀ ਪਤਨੀ ਨੇ ਉਹ ਤਿਲ ਇਕ ਕਪੜੇ ਵਿਚ ਬੰਨ੍ਹ ਦਿੱਤੇ ਅਤੇ ਸ੍ਰੀ ਕ੍ਰਿਸ਼ਨ ਜੀ ਲਈ ਤੋਹਫੇ ਦੇ ਤੌਰ ਤੇ ਲੈਕੇ ਜਾਣ ਲਈ ਆਪਣੇ ਪਤੀ ਨੂੰ ਦੇ ਦਿੱਤੇ। ਸੁਦਾਮਾ ਜੀ ਦਵਾਰਕਾ ਨਗਰੀ ਵਲ ਤੁਰ ਤਾਂ ਪਏ ਪਰੰਤੂ ਉਨ੍ਹਾਂ ਦੇ ਮਨ ਵਿਚ ਇਕ ਘੋਲ ਚਲ ਰਿਹਾ ਸੀ। ਸੋਚ ਰਹੇ ਸਨ ਕਿ ਕਿਸ ਤਰ੍ਹਾਂ ਇਹ ਨਗੂਣਾ ਜਿਹਾ ਤੋਹਫਾ ਉਹ ਸ੍ਰੀ ਕ੍ਰਿਸ਼ਨ ਜੀ ਨੂੰ ਦੇ ਸਕਣਗੇ ? ਉਨ੍ਹਾਂ ਨੂੰ ਇਹ ਵੀ ਫ਼ਿਕਰ ਸੀ ਕਿ ਉਹ ਸ੍ਰੀ ਕ੍ਰਿਸ਼ਨ ਜੀ ਨੂੰ ਆਪਣੇ ਆਉਣ ਦਾ ਕਾਰਨ ਕੀ ਦਸਣਗੇ ? ਇਸ ਜੱਕੋਤੱਕੇ ਵਿਚ ਸੁਦਾਮਾ ਜੀ ਦਵਾਰਕਾ ਪਹੁੰਚ ਗਏ।

ਜਦੋਂ ਹੀ ਸੁਦਾਮਾ ਜੀ ਸ੍ਰੀ ਕ੍ਰਿਸ਼ਨ ਜੀ ਦੇ ਦਰਬਾਰ ਦੇ ਬਾਹਰ ਪਹੁੰਚੇ ਤਾਂ ਉਨ੍ਹਾਂ ਦੇ ਪੈਰ ਰੁਕ ਗਏ। ਉਨ੍ਹਾਂ ਦੇ ਸਾਹਮਣੇ ਸ੍ਰੀ ਕ੍ਰਿਸ਼ਨ ਜੀ ਦੀ ਸ਼ਾਨੋਸ਼ੌਕਤ ਸੀ ਅਤੇ ਨਾਲ ਉਨ੍ਹਾਂ ਨੂੰ ਆਪਣੇ ਮੈਲੇ ਕਪੜੇ ਅਤੇ ਖਸਤਾ ਹਾਲਤ ਵੀ ਦਿਸ ਰਹੀ ਸੀ। ਉਨ੍ਹਾਂ ਦੇ ਮਨ ਅੰਦਰ ਹੀਨ ਭਾਵ ਪੈਦਾ ਹੋ ਗਿਆ। ਉਨ੍ਹਾਂ ਦਾ ਮਨ ਇਨ੍ਹਾਂ ਸੋਚਾਂ ਵਿਚ ਵਹਿ ਤੁਰਿਆ ਕਿ ਦਰਬਾਰੀ ਕੀ ਸੋਚਣਗੇ ? ਲੋਕ ਕਹਿਣਗੇ ਕ੍ਰਿਸ਼ਨ ਜੀ ਦਾ ਦੋਸਤ ਕਿਹੋ ਜਿਹਾ ਹੈ ? ਉਧਰ, ਕ੍ਰਿਸ਼ਨ ਜੀ ਨੂੰ ਸੁਦਾਮਾ ਜੀ ਦੇ ਆਉਣ ਦਾ ਪਤਾ ਸੀ। ਉਹ ਤਾਂ ਦਿਲਾਂ ਦੀਆਂ ਜਾਣਨ ਵਾਲੇ ਸਨ। ਉਨ੍ਹਾਂ ਨੂੰ ਸੁਦਾਮਾ ਜੀ ਦੀ ਹਿਚਕਚਾਹਟ ਦਾ ਵੀ ਪਤਾ ਸੀ। ਅਜੇ ਸੁਦਾਮਾ ਜੀ ਆਪਣੀਆਂ ਸੋਚਾਂ ਵਿਚ ਹੀ ਉਲਝੇ ਹੋਏ ਸਨ ਕਿ ਸ੍ਰੀ ਕ੍ਰਿਸ਼ਨ ਜੀ ਆਪਣੇ ਸਿੰਘਾਸਣ ਤੋਂ ਉਠਕੇ ਬਾਹਰ ਆ ਗਏ। ਉਨ੍ਹਾਂ ਨੇ ਗੂੜ੍ਹੇ ਮਿੱਤਰ ਵਾਂਗ ਸੁਦਾਮਾ ਜੀ ਨੂੰ ਜੱਫੀ ਵਿਚ ਲੈ ਲਿਆ। ਇਸ ਤੋਂ ਪਹਿਲਾਂ ਕਿ ਸੁਦਾਮਾ ਜੀ ਕੁਝ ਵੀ ਬੋਲਦੇ, ਸ੍ਰੀ ਕ੍ਰਿਸ਼ਨ ਜੀ ਬੜੇ ਪਿਆਰ ਨਾਲ ਉਨ੍ਹਾਂ ਨੂੰ ਅੰਦਰ ਲੈ ਗਏ।

ਸੁਦਾਮਾ ਜੀ ਬਹੁਤ ਹੈਰਾਨ ਸਨ ਅਤੇ ਮੂੰਹੋਂ ਕੁਝ ਵੀ ਨਹੀਂ ਬੋਲ ਰਹੇ ਸਨ। ਸ੍ਰੀ ਕ੍ਰਿਸ਼ਨ ਜੀ ਉਨ੍ਹਾਂ ਦੀ ਆਦਤ ਤੋਂ ਵਾਕਫ਼ ਸਨ। ਉਨ੍ਹਾਂ ਨੇ ਪਾਣੀ ਮੰਗਵਾਇਆ ਅਤੇ ਸੁਦਾਮਾ ਜੀ ਦੇ ਪੈਰ ਆਪਣੇ ਹੱਥਾਂ ਨਾਲ ਧੋਤੇ। ਫਿਰ ਸੁਦਾਮਾ ਜੀ ਨੂੰ ਆਪਣੇ ਬਰਾਬਰ ਤਖਤ ਤੇ ਬੈਠਾਇਆ। ਇਹ ਮਿੱਤਰਤਾਈ, ਅਪਣੱਤ ਅਤੇ ਹਲੀਮੀ ਦੀ ਸਿਖਰ ਸੀ। ਜਿਵੇਂ ਜਿਵੇਂ ਸ੍ਰੀ ਕ੍ਰਿਸ਼ਨ ਜੀ ਸੇਵਾ ਕਰੀ ਜਾਂਦੇ ਅਤੇ ਪਿਆਰ ਪ੍ਰਗਟਾਈ ਜਾਂਦੇ ਤਿਵੇਂ ਤਿਵੇਂ ਸੁਦਾਮਾ ਜੀ ਸੁੰਗੜਦੇ ਜਾਂਦੇ। ਇਉਂ ਲਗਦਾ ਸੀ ਜਿਵੇਂ ਉਹ ਕੁਝ ਲੁਕਾ ਰਹੇ ਹੋਣ। ਕ੍ਰਿਸ਼ਨ ਜੀ ਜਾਣੀ ਜਾਣ ਸਨ। ਉਨ੍ਹਾਂ ਨੇ ਬੜੇ ਪਿਆਰ ਨਾਲ ਸੁਦਾਮਾ ਜੀ ਤੋਂ ਪੋਟਲੀ ਫੜ ਲਈ। ਜਦੋਂ

ਪੋਟਲੀ ਨੂੰ ਖੋਲ੍ਹਿਆ ਤਾਂ ਉਸ ਵਿਚੋਂ ਉਹੀ ਤਿਲ ਨਿਕਲੇ ਜਿਹੜੇ ਸੁਦਾਮਾ ਜੀ ਦੀ ਪਤਨੀ ਨੇ ਸ੍ਰੀ ਕ੍ਰਿਸ਼ਨ ਜੀ ਨੂੰ ਭੇਂਟ ਕਰਨ ਲਈ ਦਿੱਤੇ ਸਨ। ਮਿੱਤਰ ਦੀ ਇਸ ਤੁੱਛ ਜਿਹੀ ਭੇਂਟ ਨੂੰ ਕ੍ਰਿਸ਼ਨ ਜੀ ਨੇ ਮਾਨ ਸਤਿਕਾਰ ਦੇ ਕੇ ਬਹੁਤ ਵਡੀ ਬਣਾ ਦਿੱਤਾ।

ਸੁਦਾਮਾ ਜੀ ਸੰਗਾਊ ਵੀ ਸਨ ਅਤੇ ਲਾਲਚੀ ਵੀ ਨਹੀਂ ਸਨ। ਇਸਤੇ ਵਾਧਾ ਇਹ ਕਿ ਮਿੱਤਰ ਸੇਵਾ ਕਰ ਰਿਹਾ ਸੀ। ਬਸ ਅਜਿਹੀ ਹਾਲਤ ਵਿਚ ਸੁਦਾਮਾ ਜੀ ਆਪਣੇ ਆਉਣ ਦਾ ਮੰਤਵ ਦੱਸ ਹੀ ਨ ਸਕੇ। ਸ੍ਰੀ ਕ੍ਰਿਸ਼ਨ ਜੀ ਨੂੰ ਮਿਲਕੇ ਸੁਦਾਮਾਂ ਜੀ ਵਾਪਸ ਤੁਰ ਪਏ। ਪਰ ਕ੍ਰਿਸ਼ਨ ਜੀ ਤਾਂ ਸਭ ਕੁਝ ਜਾਣਦੇ ਸਨ। ਜਦੋਂ ਸੁਦਾਮਾ ਜੀ ਘਰ ਪਹੁੰਚੇ ਤਾਂ ਵੇਖ ਕੇ ਹੈਰਾਨ ਰਹਿ ਗਏ। ਉਨ੍ਹਾਂ ਦੇ ਘਰ ਵਿਚ ਲੋੜ ਦੀ ਹਰ ਸ਼ੈਅ ਮੌਜੂਦ ਸੀ। ਗਰੀਬੀ ਬਿਲਕੁਲ ਕਟੀ ਗਈ ਸੀ।

ਸ੍ਰੀ ਕ੍ਰਿਸ਼ਨ ਜੀ ਦੀ ਅਜਿਹੀ ਕਿਰਪਾ ਹੋਈ ਕਿ ਸੁਦਾਮਾ ਜੀ ਦਾ ਦਲਿੱਦਰ ਮੁੱਕ ਗਿਆ ਅਤੇ ਉਨ੍ਹਾਂ ਦੇ ਖੁਸ਼ਹਾਲੀ ਦੇ ਦਿਨ ਪਰਤ ਆਏ। ਨਾਮਦੇਵ ਜੀ ਨੇ ਇਹ ਜ਼ਿਕਰ ਕੀਤਾ ਹੈ ਕਿ ਪ੍ਰਭੂ ਨੇ ਕਿਰਪਾ ਕਰਕੇ ਸੁਦਾਮਾ ਜੀ ਨੂੰ ਹਰ ਤਰ੍ਹਾਂ ਦੇ ਖਜ਼ਾਨਿਆਂ ਦਾ ਮਾਲਕ ਬਣਾ ਦਿਤਾ:

ਨਉਨਿਧਿ ਠਾਕੁਰਿ ਦਈ ਸੁਦਾਮੈ ॥

## ਮਾਰਕੰਡੇ

ਭਗਤ ਨਾਮਦੇਵ ਜੀ ਦੀ ਬਾਣੀ ਵਿਚ ਆਇਆ ਹੈ :

ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ।
ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ। (ਧਨਾਸਰੀ,ਪੰਨਾ ੬੯੨)

(ਜਿਨ੍ਹਾਂ ਨੇ ਡੂੰਘੀਆਂ ਨੀਹਾਂ ਪੁਟਵਾਕੇ ਉਤੇ ਮਹਿਲ ਮਾੜੀਆਂ ਉਸਾਰੇ, ਉਨ੍ਹਾਂ ਦੇ ਇਥੇ ਹੀ ਰਹਿ ਗਏ। ਮਾਰਕੰਡੇ ਰਿਸ਼ੀ ਨਾਲੋਂ ਕਿਸਦੀ ਵਡੀ ਉਮਰ ਹੋਣੀ ਹੈ। ਉਸਨੇ ਕੱਖਾਂ ਦੀ ਕੁੱਲੀ ਵਿਚ ਸਾਰੀ ਉਮਰ ਕੱਢ ਛੱਡੀ)।

ਮਾਰਕੰਡੇ ਦੇ ਬਾਪ ਦਾ ਨਾਮ ਮ੍ਰਿਕੁੰਡ ਸੀ। ਮ੍ਰਿਕੁੰਡ ਆਪ ਰਿਸ਼ੀ ਸੀ। ਮਾਰਕੰਡੇ ਦੀ ਮਾਤਾ ਦਾ ਨਾਮ ਮਨਸ੍ਵਿਨੀ ਸੀ। ਮਾਰਕੰਡੇ ਰਿਸ਼ੀ ਮ੍ਰਿਕੁੰਡ ਦਾ ਇਕਲੌਤਾ ਪੁੱਤਰ ਸੀ। ਜਨਮ ਤੋਂ ਹੀ ਰਿਸ਼ੀ ਮ੍ਰਿਕੁੰਡ ਨੂੰ ਪਤਾ ਸੀ ਕਿ ਉਸਦੇ ਪੁੱਤਰ ਮਾਰਕੰਡੇ ਦੀ ਉਮਰ ਕੇਵਲ ਬਾਰਾਂ ਸਾਲ ਹੈ। ਇਸ ਗੱਲ ਦਾ ਪਤੀ ਪਤਨੀ ਨੂੰ ਬਹੁਤ ਦੁੱਖ ਸੀ। ਮਾਰਕੰਡੇ ਨੂੰ ਵੇਖਕੇ ਉਹ ਅਕਸਰ ਉਦਾਸ ਹੋ ਜਾਂਦੇ ਸਨ। ਮਾਰਕੰਡੇ ਬਹੁਤ ਹੋਣਹਾਰ ਬਾਲਕ ਸੀ ਅਤੇ ਮਾਂ ਪਿਉ ਦੀ ਉਦਾਸੀ

ਨੂੰ ਹਮੇਸ਼ਾਂ ਮਹਿਸੂਸ ਕਰਦਾ ਸੀ । ਜਦੋਂ ਮਾਰਕੰਡੇ ਨੂੰ ਮਾਂ ਬਾਪ ਦੀ ਉਦਾਸੀ ਦਾ ਕੋਈ ਕਾਰਣ ਸਮਝ ਨ ਆਇਆ ਤਾਂ ਉਨ੍ਹਾਂ ਨੇ ਪੁੱਛ ਹੀ ਲਿਆ, "ਤੁਸੀਂ ਉਦਾਸ ਕਿਉਂ ਰਹਿੰਦੇ ਹੋ ?" ਮਾਂ ਬਾਪ ਨੇ ਗੱਲ ਲੁਕਾਣ ਦਾ ਕੋਈ ਲਾਭ ਨ ਸਮਝਿਆ ਅਤੇ ਮਾਰਕੰਡੇ ਨੂੰ ਸਪਸ਼ਟ ਦਸ ਦਿਤਾ, "ਸਾਨੂੰ ਤੇਰੀ ਛੋਟੀ ਉਮਰ ਦੀ ਉਦਾਸੀ ਹੈ ਕਿਉਂਕਿ ਤੇਰੀ ਉਮਰ ਕੇਵਲ ਬਾਰਾਂ ਸਾਲ ਹੈ ।" ਮਾਰਕੰਡੇ ਨੂੰ ਵੀ ਇਸ ਗੱਲ ਨੂੰ ਸੁਣਕੇ ਦੁੱਖ ਹੋਇਆ ਅਤੇ ਉਨ੍ਹਾਂ ਨੇ ਮਾਂ ਬਾਪ ਨੂੰ ਫਿਰ ਪੁੱਛਿਆ, "ਉਮਰ ਕੌਣ ਦਿੰਦਾ ਹੈ ?" ਮਾਂ ਬਾਪ ਨੇ ਉਤਰ ਦਿਤਾ, "ਇਹ ਤਾਂ ਪਰਮਾਤਮਾ ਦਿੰਦਾ ਹੈ ।" ਮਾਰਕੰਡੇ ਨੇ ਫਿਰ ਸਵਾਲ ਕੀਤਾ, "ਪਰਮਾਤਮਾ ਕਿਸ ਨੂੰ ਉਮਰ ਦਿੰਦਾ ਹੈ ?"

ਉਤਰ ਮਿਲਿਆ, "ਜਿਸਤੇ ਖੁਸ਼ ਹੁੰਦਾ ਹੈ ।"

ਸਵਾਲ ਕੀਤਾ, "ਖੁਸ਼ ਕਿਸ ਤਰ੍ਹਾਂ ਹੁੰਦਾ ਹੈ ? "

ਉਤਰ ਮਿਲਿਆ, "ਉਸ ਦੀ ਭਗਤੀ ਕੀਤਿਆਂ । "

ਮਾਰਕੰਡੇ ਨੇ ਫੈਸਲਾ ਕਰ ਲਿਆ ਕਿ ਜਿੰਨੀ ਉਮਰ ਬਾਕੀ ਹੈ ਉਹ ਪਰਮਾਤਮਾ ਦੀ ਭਗਤੀ ਕਰਨ ਵਿਚ ਲਾ ਦੇਣੀ ਹੈ । ਮਾਰਕੰਡੇ ਨੇ ਬੁਹਤ ਤਪੱਸਿਆ ਕੀਤੀ । ਹਰ ਵਕਤ ਪ੍ਰਭੂ ਦੀ ਭਗਤੀ ਵਿਚ ਲਗੇ ਰਹਿੰਦੇ । ਬਾਲਕ ਮਾਰਕੰਡੇ ਦੀ ਭਗਤੀ ਤੇ ਵਿਸ਼ਨੂੰ ਭਗਵਾਨ ਬਹੁਤ ਖੁਸ਼ ਹੋਏ ਅਤੇ ਬਾਲਕ ਨੂੰ ਕੁਝ ਮੰਗਣ ਲਈ ਆਖਿਆ । ਬਾਲਕ ਨੇ ਆਪਣੇ ਮਾਂ ਬਾਪ ਦੀ ਖੁਸ਼ੀ ਮੰਗੀ। ਮਾਂ ਬਾਪ ਦੀ ਖੁਸ਼ੀ ਪੁੱਤਰ ਦੀ ਲੰਮੀ ਉਮਰ ਵਿਚ ਸੀ। ਸੋ ਮਾਰਕੰਡੇ ਨੂੰ ਲੰਮੀ ਉਮਰ ਦਾ ਵਰ ਪ੍ਰਾਪਤ ਹੋ ਗਿਆ ।

ਮਾਰਕੰਡੇ ਦੀ ਲੰਮੀ ਉਮਰ ਬਾਰੇ ਇਕ ਕਥਾ ਹੋਰ ਵੀ ਆਉਂਦੀ ਹੈ । ਜਦੋਂ ਮਾਰਕੰਡੇ ਅਜੇ ਬਾਲਕ ਹੀ ਸੀ ਤਾਂ ਮ੍ਰਿਕੰਡ ਰਿਸ਼ੀ ਕੋਲ ਸੱਤ ਹੋਰ ਰਿਸ਼ੀ ਠਹਿਰੇ ਹੋਏ ਸਨ । ਬਾਲਕ ਮਾਰਕੰਡੇ ਨੇ ਉਨ੍ਹਾਂ ਰਿਸ਼ੀਆਂ ਨੂੰ ਬੜੇ ਅਦਬ ਅਤੇ ਪ੍ਰੇਮ ਨਾਲ ਨਮਸਕਾਰ ਕੀਤੀ । ਰਿਸ਼ੀ ਬਾਲਕ ਤੇ ਬਹੁਤ ਪ੍ਰਸੰਨ ਹੋਏ ਅਤੇ ਬਾਲਕ ਨੂੰ ਲੰਮੀ ਉਮਰ ਦੀ ਅਸੀਸ ਦਿੱਤੀ । ਪਿਛੋਂ ਮ੍ਰਿਕੰਡ ਨੇ ਦੱਸਿਆ ਕਿ ਇਸ ਬਾਲਕ ਦੀ ਉਮਰ ਤਾਂ ਕੇਵਲ ਬਾਰਾਂ ਸਾਲ ਹੈ। ਰਿਸ਼ੀ ਅਸੀਸ ਦੇ ਚੁੱਕੇ ਸਨ । ਸੱਤੇ ਰਿਸ਼ੀ ਬਾਲਕ ਮਾਰਕੰਡੇ ਨੂੰ ਨਾਲ ਲੈ ਕੇ ਬ੍ਰਹਮਾ ਕੋਲ ਗਏ ਅਤੇ ਬਾਲਕ ਦੀ ਉਮਰ ਵਧਾਉਣ ਦੀ ਬੇਨਤੀ ਕੀਤੀ । ਬ੍ਰਹਮਾ ਨੇ ਰਿਸ਼ੀਆਂ ਦੇ ਕਹਿਣ ਤੇ ਬਾਲਕ ਦੀ ਉਮਰ ਵਧਾ ਦਿੱਤੀ । ਬਾਲਕ ਤੇ ਇਸ ਘਟਨਾ ਦਾ ਬਹੁਤ ਅਸਰ ਹੋਇਆ ਅਤੇ ਉਸਨੇ ਸਾਰੀ ਉਮਰ ਪਰਮਾਤਮਾ ਦੀ ਭਗਤੀ ਵਿਚ ਹੀ ਲੰਘਾ ਦਿੱਤੀ ।

ਮਾਰਕੰਡੇ ਨੇ ਸ਼ਾਦੀ ਵੀ ਕੀਤੀ ਅਤੇ ਉਸਦੀ ਪਤਨੀ ਦਾ ਨਾਮ ਧੂਮਾਵਤੀ ਸੀ । ਉਸ

ਦਾ ਇਕ ਪੁੱਤਰ ਵੀ ਸੀ ਜਿਸਦਾ ਨਾਮ ਵੇਦਸ਼ਿਰਾ ਸੀ। ਬਾਵਜੂਦ ਕਬੀਲਦਾਰੀ ਦੇ ਰਿਸ਼ੀ ਮਾਰਕੰਡੇ ਨੇ ਮੋਹ ਮਮਤਾ ਤੋਂ ਨਿਰਲੇਪ ਰਹਿਕੇ ਸਾਦਾ ਤੇ ਹਲੀਮੀ ਵਾਲਾ ਜੀਵਨ ਬਤੀਤ ਕੀਤਾ।

## ਪੂਤਨਾ

ਪੂਤਨਾ ਰਾਖਸ਼ਾਂ ਦੇ ਵੰਸ਼ ਵਿਚੋਂ ਹੋਣ ਕਰਕੇ ਰਾਖਸ਼ਣੀ ਦੇ ਤੌਰ ਤੇ ਜਾਣੀ ਜਾਂਦੀ ਹੈ। ਪੂਤਨਾਂ ਦੇ ਪਿਤਾ ਦਾ ਨਾਮ ਬਲਿ ਸੀ। ਪੂਤਨਾ ਦੇ ਦੋ ਭਰਾ ਸਨ ਜਿਨ੍ਹਾਂ ਦਾ ਨਾਮ ਵਕਾਸੁਰ ਅਤੇ ਅਘਾਸੁਰ ਸੀ।

ਰਾਜਾ ਕੰਸ ਜੋ ਕਿ ਸ੍ਰੀ ਕ੍ਰਿਸ਼ਨ ਜੀ ਦਾ ਮਾਮਾ ਸੀ, ਉਸ ਦੇ ਨਾਮ ਨਾਲ ਪੂਤਨਾ ਦਾ ਨਾਮ ਆਉਂਦਾ ਹੈ। ਜਦੋਂ ਕੰਸ ਸ੍ਰੀ ਕ੍ਰਿਸ਼ਨ ਜੀ ਨੂੰ ਮਾਰਨ ਵਿਚ ਅਸਫਲ ਹੋ ਗਿਆ ਤਾਂ ਉਸਨੇ ਪੂਤਨਾ ਨੂੰ ਇਹ ਕੰਮ ਸੌਂਪਿਆ। ਰਾਜਾ ਕੰਸ ਦੇ ਲਾਲਚ ਵਿਚ ਆਕੇ ਪੂਤਨਾ ਸ੍ਰੀ ਕ੍ਰਿਸ਼ਨ ਜੀ ਨੂੰ ਮਾਰਨ ਵਾਸਤੇ ਤੁਰ ਪਈ। ਪੂਤਨਾ ਖਿਡਾਵੀ ਰੂਪ ਧਾਰਨ ਕਰਕੇ ਸ੍ਰੀ ਕ੍ਰਿਸ਼ਨ ਜੀ ਕੋਲ ਪਹੁੰਚ ਗਈ। ਸਭਨੇ ਸਮਝਿਆ ਪੂਤਨਾ ਸ੍ਰੀ ਕ੍ਰਿਸ਼ਨ ਜੀ ਨੂੰ ਪਿਆਰ ਨਾਲ ਖਿਡਾਉਣਾ ਚਾਹੁੰਦੀ ਹੈ। ਪੂਤਨਾ ਦੇ ਮਨ ਵਿਚ ਪਾਪ ਸੀ ਜਿਹੜਾ ਉਸਨੇ ਹੋਰਨਾਂ ਤੋਂ ਲੁਕਾ ਰੱਖਿਆ ਸੀ। ਮੌਕਾ ਪਾਕੇ ਉਸਨੇ ਆਪਣੀਆਂ ਛਾਤੀਆਂ ਨੂੰ ਜ਼ਹਿਰ ਲਾ ਲਿਆ ਅਤੇ ਜ਼ਹਿਰ ਨਾਲ ਲਿਬੜਿਆ ਹੋਇਆ ਦੁੱਧ ਸ੍ਰੀ ਕ੍ਰਿਸ਼ਨ ਜੀ ਦੇ ਮੂੰਹ ਵਿਚ ਪਾ ਦਿੱਤਾ। ਸ੍ਰੀ ਕ੍ਰਿਸ਼ਨ ਜੀ ਨੇ ਦੁੱਧ ਨੂੰ ਆਪਣੇ ਦੰਦਾਂ ਵਿਚ ਘੁੱਟ ਲਿਆ ਅਤੇ ਇੰਨੇ ਜ਼ੋਰ ਨਾਲ ਦੰਦੀ ਵੱਢੀ ਕਿ ਪੂਤਨਾ ਦੀਆਂ ਚੀਕਾਂ ਨਿਕਲ ਗਈਆਂ। ਸ੍ਰੀ ਕ੍ਰਿਸ਼ਨ ਜੀ ਨੇ ਦੰਦਾਂ ਦੀ ਜਕੜ ਹੋਰ ਵੀ ਮਜਬੂਤ ਕਰ ਦਿੱਤੀ ਅਤੇ ਸਿੱਟੇ ਵਜੋਂ ਦਰਦ ਨਾਲ ਤੜਫ ਤੜਫਕੇ ਪੂਤਨਾ ਉਸੇ ਵੇਲੇ ਮਰ ਗਈ। ਮਰਨ ਵੇਲੇ ਉਸਨੇ ਮੰਨ ਲਿਆ ਕਿ ਉਹ ਸ੍ਰੀ ਕ੍ਰਿਸ਼ਨ ਜੀ ਨੂੰ ਮਾਰਨ ਵਾਸਤੇ ਆਈ ਸੀ। ਸ੍ਰੀ ਕ੍ਰਿਸ਼ਨ ਜੀ ਨੇ ਪੂਤਨਾ ਨੂੰ ਮਰਦੇ ਸਮੇਂ ਮੁਆਫ ਕਰ ਦਿੱਤਾ। ਇਸ ਤਰ੍ਹਾਂ ਪੂਤਨਾ ਸ੍ਰੀ ਕ੍ਰਿਸ਼ਨ ਜੀ ਦੀ ਮਿਹਰ ਸਦਕਾ ਰਾਖਸ਼ਣੀ ਦੇ ਸੁਭਾ ਤੋਂ ਮੁਕਤ ਹੋ ਗਈ। ਭਗਤ ਨਾਮਦੇਵ ਜੀ ਨੇ ਪੂਤਨਾ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੈ :

ਹਰਿ ਹਰਿ ਕਰਤ ਪੂਤਨਾ ਤਰੀ।
ਬਾਲ ਘਾਤਨੀ ਕਪਟਹਿ ਹਰੀ। (ਪੰਨਾ ੮੭੪)

ਬਾਲਾਂ ਨੂੰ ਮਾਰਨ ਵਾਲੀ ਅਤੇ ਕਪਟਾਂ ਨਾਲ ਭਰੀ ਹੋਈ ਪੂਤਨਾ ਹਰੀ ਸਿਮਰਨ ਰਾਹੀਂ

ਤਰ ਗਈ । ਹਰੀ ਸਿਮਰਨ ਦੀ ਸ਼ਕਤੀ ਹੀ ਇਹੀ ਹੈ ਕਿ ਉਹ ਪਾਪੀ ਨੂੰ ਵੀ ਤਾਰ ਦਿੰਦੀ ਹੈ । ਜੇ ਕੋਈ ਅਜਿਹਾ ਮਨੁੱਖ ਸਿਮਰਨ ਕਰੇ ਜੋ ਪੂਤਨਾ ਵਰਗਾ ਬੱਜਰ ਪਾਪੀ ਨਹੀਂ ਹੈ ਤਾਂ ਉਹ ਅਵੱਸ਼ ਤਰ ਜਾਏਗਾ ।

**ਬਿਦਰੁ**

ਨਾਮਦੇਵ ਜੀ ਦੀ ਬਾਣੀ ਵਿਚ ਆਇਆ ਹੈ :

ਦਾਸੀ ਸੁਤ ਜਨੁ ਬਿਦਰੁ ਸੁਦਾਮਾ
ਉਗ੍ਰਸੈਨ ਕਉ ਰਾਜ ਦੀਏ ।

(ਸ੍ਰੀ ਕ੍ਰਿਸ਼ਨ ਜੀ ਨੇ ਆਪਣੇ ਸੇਵਕ ਬਿਦਰੁ ਨੂੰ ਜੋ ਦਾਸੀ ਦਾ ਪੁੱਤਰ ਸੀ ਉਸ ਨੂੰ ਅਤੇ ਸੁਦਾਮੇ ਨੂੰ ਤਾਰ ਦਿੱਤਾ । ਉਗ੍ਰਸੈਨ ਨੂੰ ਰਾਜਗੱਦੀ ਉਤੇ ਬਿਠਾ ਦਿਤਾ )।

ਭਗਤ ਨਾਮਦੇਵ ਜੀ ਨੇ ਦੱਸਿਆ ਹੈ ਕਿ ਬਿਦਰੁ ਭਾਵੇਂ ਦਾਸੀ ਦਾ ਪੁੱਤਰ ਸੀ ਪਰੰਤੂ ਫਿਰ ਵੀ ਉਹ ਪਰਮਾਤਮਾ ਦਾ ਭਗਤ ਸੀ । ਉਸਨੇ ਮੁਕਤੀ ਪ੍ਰਾਪਤ ਕਰ ਲਈ । ਇਹ ਉਸਨੇ ਆਪਣੀ ਕੁਲ ਕਰਕੇ ਨਹੀਂ ਸਗੋਂ ਆਪਣੀ ਭਗਤੀ ਕਰਕੇ ਪ੍ਰਾਪਤ ਕੀਤੀ । ਪੌਰਾਣਕ ਕਥਾ ਅਨੁਸਾਰ ਬਿਦਰ ਵਿਆਸ ਰਿਸ਼ੀ ਦਾ ਪੁੱਤਰ ਸੀ । ਕਥਾ ਇਸ ਤਰ੍ਹਾਂ ਆਉਂਦੀ ਹੈ ਕਿ ਇਕ ਰਾਜਾ ਹੋਇਆ ਹੈ ਜਿਸਦਾ ਨਾਮ ਵਚਿੱਤ੍ਰ ਵੀਰਜ ਸੀ । ਉਸ ਦੀ ਰਾਣੀ ਦੀ ਇਕ ਦਾਸੀ ਸੀ ਜਿਸਦਾ ਨਾਮ ਸੁਦੇਸ਼ਨਾ ਸੀ । ਰਾਣੀ ਦਾ ਨਾਮ ਅੰਬਿਕਾ ਦੱਸਿਆ ਜਾਂਦਾ ਹੈ । ਸੁਦੇਸ਼ਨਾ ਨਾਮ ਦੀ ਦਾਸੀ ਦਾ ਰਿਸ਼ੀ ਵਿਆਸ ਨਾਲ ਪ੍ਰੇਮ ਹੋ ਗਿਆ । ਰਿਸ਼ੀ ਵਿਆਸ ਅਤੇ ਸੁਦੇਸ਼ਨਾ ਦੇ ਘਰ ਇਕ ਲੜਕਾ ਪੈਦਾ ਹੋਇਆ । ਇਹੀ ਲੜਕਾ ਬਿਦਰ ਦੇ ਨਾਮ ਨਾਲ ਮਸ਼ਹੂਰ ਹੋਇਆ । ਇਹ ਬੜਾ ਗੁਣੀ ਅਤੇ ਵਿਦਵਾਨ ਸੀ । ਬਿਦਰ ਭਗਤੀ ਵਿਚ ਨਿਪੁੰਨ ਅਤੇ ਸੱਚ ਦਾ ਪੁਜਾਰੀ ਸੀ । ਇਕ ਚੰਗੇ ਨੀਤੀਵੇਤਾ ਦੇ ਤੌਰ ਤੇ ਵੀ ਬਿਦਰ ਦੀ ਬੜੀ ਇੱਜ਼ਤ ਸੀ । ਇਸੇ ਗੁਣ ਕਾਰਨ ਬਿਦਰ, ਕੌਰਵਾਂ ਦੇ ਪਿਤਾ ਧ੍ਰਿਤਰਾਸ਼ਟਰ ਦਾ ਮੁੱਖ ਮੰਤਰੀ ਵੀ ਰਹਿ ਚੁੱਕਾ ਸੀ । ਮੁੱਖ ਮੰਤਰੀ ਦੇ ਤੌਰ ਤੇ ਬਿਦਰ ਨੇ ਹਮੇਸ਼ਾਂ ਹੀ ਇਹ ਕੋਸ਼ਿਸ਼ ਕੀਤੀ ਕਿ ਕੌਰਵਾਂ ਤੇ ਪਾਂਡਵਾਂ ਵਿਚ ਕਿਸੇ ਕਿਸਮ ਦੀ ਸ਼ੰਕਾ ਪੈਦਾ ਨ ਹੋਵੇ । ਕਾਫ਼ੀ ਕੋਸ਼ਿਸ਼ ਕਰਕੇ ਉਹ ਹਮੇਸ਼ਾਂ ਲੜਾਈ ਨੂੰ ਰੋਕਣ ਦਾ ਯਤਨ ਕਰਦੇ । ਜਦੋਂ ਆਪਣੀ ਕੋਸ਼ਿਸ਼ ਵਿਚ ਸਫਲ ਨ ਹੋਏ ਤਾਂ ਇਕ ਯੋਧੇ ਵਾਂਗ ਕੌਰਵਾਂ ਵਲੋਂ ਲੜਾਈ ਵਿਚ ਸ਼ਾਮਲ ਹੋਏ ।

ਮਹਾਂਭਾਰਤ ਵਿਚ ਬਿਦਰ ਦੇ ਜਨਮ ਬਾਰੇ ਇਕ ਹੋਰ ਕਥਾ ਵੀ ਆਉਂਦੀ ਹੈ । ਇਕ

ਰਿਸ਼ੀ ਹੋਇਆ ਹੈ ਜਿਸਦਾ ਨਾਮ ਅਣੀਮਾਂਡਵਯ ਸੀ। ਉਹ ਬੜਾ ਭਗਤ ਅਤੇ ਤਪੱਸਵੀ ਸੀ। ਇਕ ਵਾਰ ਅਜਿਹਾ ਹੋਇਆ ਕਿ ਕੁਝ ਬੰਦੇ ਘਬਰਾਈ ਹੋਈ ਹਾਲਤ ਵਿਚ ਰਿਸ਼ੀ ਦੀ ਕੁਟੀਆ ਵਿਚ ਆ ਗਏ। ਰਿਸ਼ੀ ਨੇ ਉਨ੍ਹਾਂ ਨੂੰ ਕੁਝ ਨ ਕਿਹਾ। ਉਹ ਵਿਅਕਤੀ ਚੋਰ ਸਨ ਅਤੇ ਉਨ੍ਹਾਂ ਕੋਲ ਚੋਰੀ ਦਾ ਸਾਮਾਨ ਵੀ ਸੀ। ਸਰਕਾਰ ਉਨ੍ਹਾਂ ਚੋਰਾਂ ਦੀ ਭਾਲ ਕਰ ਰਹੀ ਸੀ। ਚੋਰਾਂ ਨੂੰ ਡਰ ਸੀ ਕਿ ਕਿਤੇ ਉਹ ਫੜੇ ਨਾ ਜਾਣ। ਸੋ ਚੋਰ ਆਪਣਾ ਸਾਮਾਨ ਰਿਸ਼ੀ ਦੀ ਕੁਟੀਆ ਵਿਚ ਛੱਡ ਕੇ, ਉਥੋਂ ਭੱਜ ਗਏ। ਸਰਕਾਰੀ ਬੰਦੇ ਚੋਰਾਂ ਨੂੰ ਲਭਦੇ ਲਭਦੇ ਰਿਸ਼ੀ ਦੀ ਕੁਟੀਆਂ ਵਿਚ ਪਹੁੰਚ ਗਏ। ਅੰਦਰੋਂ ਸਾਮਾਨ ਫੜਿਆ ਗਿਆ ਅਤੇ ਉਨ੍ਹਾਂ ਨੇ ਰਿਸ਼ੀ ਅਣੀਮਾਂਡਵਯ ਨੂੰ ਚੋਰੀ ਦੇ ਇਲਜ਼ਾਮ ਵਿਚ ਗ੍ਰਿਫਤਾਰ ਕਰ ਲਿਆ। ਰਾਜੇ ਨੂੰ ਬੜਾ ਗੁੱਸਾ ਆਇਆ ਅਤੇ ਉਸਨੇ ਰਿਸ਼ੀ ਨੂੰ ਭੇਖੀ ਚੋਰ ਸਮਝਕੇ ਫਾਂਸੀ ਤੇ ਚੜ੍ਹਾ ਦਿੱਤਾ। ਸੂਲੀ ਨਾਲ ਵਿੰਨ੍ਹਿਆ ਹੋਇਆ ਰਿਸ਼ੀ ਜਦੋਂ ਧਰਮਰਾਜ ਕੋਲ ਪਹੁੰਚਿਆ ਤਾਂ ਉਸਨੇ ਪੁੱਛਿਆ, "ਮੈਨੂੰ ਇਹ ਸਜ਼ਾ ਕਿਸ ਪਾਪ ਦੀ ਦਿੱਤੀ ਗਈ ਹੈ?" ਉਤਰ ਮਿਲਿਆ, "ਜਦੋਂ ਤੂੰ ਬੱਚਾ ਸੀ ਉਸ ਵੇਲੇ ਤੂੰ ਇਕ ਅੱਕਟਿੱਡੇ ਨੂੰ ਸੂਲ ਨਾਲ ਵਿੰਨ੍ਹ ਕੇ ਮਾਰਿਆ ਸੀ। ਇਹ ਉਸੇ ਦੀ ਸਜ਼ਾ ਹੈ।"

ਰਿਸ਼ੀ ਨੂੰ ਇਸ ਗੱਲ ਦਾ ਬਹੁਤ ਦੁੱਖ ਹੋਇਆ ਅਤੇ ਉਨ੍ਹਾਂ ਨੇ ਧਰਮਰਾਜ ਤੋਂ ਵਰ ਲਿਆ ਕਿ ਅੱਗੇ ਤੋਂ ਕਿਸੇ ਕੱਚੀ ਉਮਰ ਦੇ ਬੱਚੇ ਦਾ ਕੋਈ ਕਰਮ, ਸਜ਼ਾ ਦਾ ਹੱਕਦਾਰ ਨ ਸਮਝਿਆ ਜਾਵੇ। ਰਿਸ਼ੀ ਗੁੱਸੇ ਵਿਚ ਵੀ ਸੀ ਅਤੇ ਨਾਰਾਜ਼ ਹੋਕੇ ਉਸਨੇ ਧਰਮਰਾਜ ਨੂੰ ਇਹ ਸਰਾਪ ਦੇ ਦਿੱਤਾ ਕਿ ਤੇਰਾ ਜਨਮ ਸ਼ੂਦਰ ਦੇ ਰੂਪ ਵਿਚ ਹੋਵੇਗਾ। ਇਸੇ ਸਰਾਪ ਦੇ ਸਿੱਟੇ ਵਜੋਂ ਧਰਮਰਾਜ ਨੂੰ ਦਾਸੀ ਦੇ ਪੇਟੋਂ ਬਿਦਰ ਦੇ ਰੂਪ ਵਿਚ ਜਨਮ ਲੈਣਾ ਪਿਆ।

ਬਿਦਰ ਦੀ ਮਸ਼ਹੂਰੀ ਸਦਾਚਾਰੀ ਅਤੇ ਧਰਮੀ ਦੇ ਤੌਰ ਤੇ ਤਾਂ ਹੋ ਹੀ ਚੁੱਕੀ ਸੀ। ਇਕ ਵੇਰ ਕ੍ਰਿਸ਼ਨ ਜੀ ਕੌਰਵਾਂ ਨੂੰ ਮਿਲਣ ਵਾਸਤੇ ਹਸਤਨਾਪੁਰ ਆਏ। ਸ੍ਰੀ ਕ੍ਰਿਸ਼ਨ ਜੀ ਨੇ ਕੌਰਵਾਂ ਦੇ ਮਹਿਲਾਂ ਦੀ ਥਾਂ ਬਿਦਰ ਦੇ ਘਰ ਰਹਿਣਾ ਸਵੀਕਾਰ ਕੀਤਾ। ਬਿਦਰ ਵਾਸਤੇ ਇਹ ਬਹੁਤ ਵਡਾ ਮਾਣ ਵੀ ਸੀ ਤੇ ਸ੍ਰੀ ਕ੍ਰਿਸ਼ਨ ਜੀ ਦੀ ਵਡਿਤਣ ਦਾ ਗਵਾਹ ਵੀ ਸੀ। ਯੁਧਿਸ਼ਟਰ ਜੋ ਪਾਡਵਾਂ ਦਾ ਸਭ ਤੋਂ ਵੱਡਾ ਭਰਾ ਸੀ, ਬਿਦਰ ਬਾਰੇ ਆਖਿਆ ਕਰਦਾ ਸੀ, "ਮੇਰਾ ਗੁਰੂ, ਮਾਤਾ, ਪਿਤਾ, ਪਾਲਕ ਅਤੇ ਸਖਾ ਸਭ ਕੁਝ ਬਿਦਰ ਹੀ ਹੈ।"

ਭਗਤ ਨਾਮਦੇਵ ਜੀ ਨੇ ਇਸ ਬਿਦਰ ਦੇ ਵਰਣਨ ਰਾਹੀਂ ਦੱਸਿਆ ਹੈ ਕਿ ਭਗਤੀ ਹੀ ਪ੍ਰਧਾਨ ਹੈ। ਮੁਕਤੀ ਪ੍ਰਾਪਤੀ ਲਈ ਉਚੀ ਕੁਲ ਜਰੂਰੀ ਨਹੀਂ ਸਗੋਂ ਨਿਮਰ ਸੁਭਾ,

ਦਿਆਨਤਦਾਰੀ ਅਤੇ ਪ੍ਰੇਮਾ ਭਗਤੀ ਜਰੂਰੀ ਹੈ । ਗੁਰਬਾਣੀ ਵਿਚ ਵੀ ਆਇਆ ਹੈ :

ਬਿਦਰੁ ਉਧਾਰਿਓ ਦਾਸਤ ਭਾਇ ॥
ਰੇ ਮਨ ਤੂ ਭੀ ਹਰਿ ਧਿਆਇ ॥ (ਬਸੰਤ, ਮ: ੫, ਪੰਨਾ ੧੧੯੨.)

(ਦਾਸ ਭਾਵਨਾਂ ਵਾਲੀ ਭਗਤੀ ਨੇ ਬਿਦਰ ਨੂੰ ਤਾਰ ਦਿੱਤਾ । ਹੇ ਮਨ ਤੂੰ ਵੀ ਪਰਮਾਤਮਾ ਦੀ ਅਰਾਧਨਾ ਕਰ) ।

## ਰਾਵਣ

ਰਾਵਣ ਉਹੀ ਹੈ ਜਿਸ ਨੂੰ ਦਹਸਿਰ ਵੀ ਆਖਦੇ ਹਨ । ਦਸਹਿਰੇ ਵਾਲੇ ਦਿਨ ਰਾਵਣ ਨੂੰ ਅੱਗ ਲਾਕੇ ਸਾੜਿਆ ਜਾਂਦਾ ਹੈ । ਇਸ ਦਾ ਵੇਰਵਾ ਇਸ ਪ੍ਰਕਾਰ ਆਉਂਦਾ ਹੈ :

ਰਾਵਣ ਦਾ ਦੇਸ਼ ਲੰਕਾ ਸੀ ਅਤੇ ਰਾਵਣ ਲੰਕਾ ਦਾ ਬਾਦਸ਼ਾਹ ਸੀ । ਰਾਵਣ ਨੂੰ ਰਾਖਸ਼ਾਂ ਦਾ ਮੁੱਖੀ ਵੀ ਮੰਨਿਆ ਜਾਂਦਾ ਹੈ । ਰਾਵਣ ਦਾ ਪਿਤਾ ਤਾਂ ਬ੍ਰਾਹਮਣ ਸੀ ਪਰੰਤੂ ਉਸਦੀ ਮਾਂ ਰਾਖਸ਼ਾ ਦੇ ਖਾਨਦਾਨ ਵਿਚੋਂ ਸੀ । ਉਸਦੀ ਮਾਂ ਦਾ ਨਾਮ ਨਿਕਾਸ਼ਾ ਸੀ । ਨਿਕਾਸ਼ਾ ਦੇ ਪਿਤਾ ਦਾ ਨਾਮ ਸੁਮਾਲੀ ਸੀ ਜੋ ਕਿ ਰਾਖਸ਼ ਸੀ ।

ਰਾਵਣ ਸੰਸਕ੍ਰਿਤ ਦਾ ਬਹੁਤ ਵਡਾ ਵਿਦਵਾਨ ਸੀ । ਉਸਨੇ ਤਪੱਸਿਆ ਅਤੇ ਭਗਤੀ ਬਹੁਤ ਕੀਤੀ ਸੀ । ਰਾਵਣ ਦੀ ਭਗਤੀ ਤੇ ਬ੍ਰਹਮਾ ਜੀ ਪ੍ਰਸੰਨ ਹੋ ਗਏ । ਬ੍ਰਹਮਾ ਜੀ ਨੇ ਰਾਵਣ ਨੂੰ ਕਿਹਾ, "ਮੈਂ ਖੁਸ਼ ਹਾਂ ਤੂੰ ਕੁਝ ਮੰਗ ਲੈ ।" ਰਾਵਣ ਨੇ ਬ੍ਰਹਮਾ ਜੀ ਤੋਂ ਬਹੁਤ ਸਾਰੀਆਂ ਸ਼ਕਤੀਆਂ ਮੰਗ ਲਈਆਂ । ਬ੍ਰਹਮਾ ਜੀ ਦੀ ਮਦਦ ਪ੍ਰਾਪਤ ਕਰਕੇ ਰਾਵਣ ਬਹੁਤ ਬਲਵਾਨ ਹੋ ਗਿਆ । ਤਾਕਤ ਦੇ ਨਸ਼ੇ ਵਿਚ ਉਸ ਦੇ ਅੰਦਰਲਾ ਰਾਖਸ਼ ਜਾਗ ਪਿਆ ਅਤੇ ਉਸ ਨੇ ਆਪਣੀ ਤਾਕਤ ਨਾਲ ਸਭ ਕੁਝ ਪ੍ਰਾਪਤ ਕਰਨਾਂ ਸ਼ੁਰੂ ਕਰ ਦਿੱਤਾ । ਰਾਵਣ ਦੀ ਹਉਮੈਂ ਇਥੋਂ ਤਕ ਵਧ ਗਈ ਕਿ ਉਸਨੇ ਆਪਣੇ ਭਰਾ ਕੁਬੇਰ ਕੋਲੋਂ ਲੰਕਾਂ ਦਾ ਰਾਜ ਖੋਹ ਲਿਆ ਅਤੇ ਆਪ ਰਾਜਾ ਬਣ ਬੈਠਾ ।

ਰਾਵਣ ਦੀ ਤਾਕਤ ਏਨੀ ਵਧ ਗਈ ਸੀ ਕਿ ਦੇਵਤੇ ਵੀ ਰਾਵਣ ਨਾਲ ਲੜਨ ਤੋਂ ਡਰਦੇ ਸਨ । ਉਹ ਵੇਖਣ ਨੂੰ ਪਹਾੜ ਵਰਗੇ ਕੱਦ ਦਾ ਮਾਲਕ ਸੀ ਅਤੇ ਉਸਨੂੰ ਵੇਖਕੇ ਡਰ ਲਗਦਾ ਸੀ । ਉਸਦੇ ਦਸ ਸਿਰ ਮੰਨੇ ਜਾਂਦੇ ਹਨ । ਇਨ੍ਹਾਂ ਦਸਾਂ ਸਿਰਾਂ ਕਰਕੇ ਹੀ ਉਸਨੂੰ ਦਹਸਿਰ ਆਖਦੇ ਹਨ । ਮੌਤ ਦੇ ਦੂਤ ਨੂੰ ਜਮਦੂਤ ਆਖਦੇ ਹਨ ਅਤੇ ਜਮਦੂਤ ਦੀ ਨਿਸ਼ਾਨੀ ਇਹ ਮੰਨੀ ਗਈ ਹੈ ਕਿ ਉਸ ਦਾ ਮੂੰਹ ਹਮੇਸ਼ਾਂ ਖੁਲ੍ਹਾ ਰਹਿੰਦਾ ਹੈ । ਰਾਵਣ ਦਾ ਮੂੰਹ ਵੀ

ਹਮੇਸ਼ਾਂ ਖੁਲ੍ਹਾ ਰਹਿੰਦਾ ਸੀ। ਜਿਸਨੂੰ ਵੇਖਕੇ ਮੌਤ ਸਾਹਮਣੇ ਖੜੀ ਨਜ਼ਰ ਆਉਂਦੀ ਸੀ। ਲੜਾਕਾ ਵੀ ਉਹ ਬਹੁਤ ਸੀ। ਲੜਾਈਆਂ ਲੜਦਿਆਂ ਉਸ ਦਾ ਸਾਰਾ ਸਰੀਰ ਜ਼ਖਮਾਂ ਦੇ ਨਾਲ ਭਰਿਆ ਪਿਆ ਸੀ। ਬਹਾਦਰੀ ਦੇ ਨਾਲ ਨਾਲ ਉਹ ਵਡਾ ਹੰਕਾਰੀ ਵੀ ਸੀ ਅਤੇ ਮੌਤ ਉਸਨੇ ਬਿਲਕੁਲ ਭੁਲਾ ਰਖੀ ਸੀ। ਹੋਰਨਾਂ ਨੂੰ ਦੁਖੀ ਕਰਕੇ ਅਤੇ ਨੀਚਾ ਵਿਖਾਕੇ ਉਸ ਨੂੰ ਬਹੁਤ ਪ੍ਰਸੰਨਤਾ ਹੁੰਦੀ ਸੀ। ਉਸਦੀ ਅਥਾਹ ਤਾਕਤ ਬਾਰੇ ਜੇ ਥੋੜ੍ਹੇ ਸ਼ਬਦਾਂ ਵਿਚ ਕਹਿਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਉਹ ਸਮੁੰਦਰ ਵਿਚ ਉਥੱਲ ਪੁੱਥਲ ਪੈਦਾ ਕਰ ਸਕਦਾ ਸੀ ਅਤੇ ਪਹਾੜਾਂ ਦੀਆਂ ਚੋਟੀਆਂ ਨੂੰ ਆਪਸ ਵਿਚ ਟਕਰਾ ਸਕਦਾ ਸੀ। ਕੁਦਰਤ ਦੀਆਂ ਸਾਰੀਆਂ ਸ਼ਕਤੀਆਂ ਉਸ ਨੇ ਆਪਣੇ ਵੱਸ ਵਿਚ ਕਰ ਰਖੀਆਂ ਸਨ। ਇਹ ਵੀ ਮੰਨਿਆ ਜਾਂਦਾ ਹੈ ਕਿ ਹਵਾ ਉਸਦੇ ਘਰ ਦੀ ਸਫ਼ਾਈ ਕਰਦੀ ਸੀ ਅਤੇ ਅਗਨੀ ਉਸ ਦੀ ਰਸੋਈ ਦਾ ਕੰਮ ਕਰਦੀ ਸੀ।

ਦੇਵਤਿਆਂ ਨੇ ਰਾਵਣ ਦੀ ਵਧਦੀ ਤਾਕਤ ਦੀ ਸ਼ਿਕਾਇਤ ਸ਼ਿਵਜੀ ਮਹਾਰਾਜ ਕੋਲ ਕੀਤੀ ਸੀ। ਦੇਵਤੇ ਚਾਹੁੰਦੇ ਸਨ ਕਿ ਰਾਵਣ ਦੀ ਤਾਕਤ ਨੂੰ ਖ਼ਤਮ ਕਰਨ ਦਾ ਕੋਈ ਉਪਾ ਕੀਤਾ ਜਾਵੇ। ਇਹ ਮੰਨਿਆ ਜਾਂਦਾ ਹੈ ਕਿ ਸ਼ਿਵਜੀ ਮਹਾਰਾਜ ਨੇ, ਰਾਵਣ ਤੇ ਹੋਰ ਰਾਖਸ਼ਾਂ ਦਾ ਨਾਸ਼ ਕਰਨ ਲਈ ਰਾਮ ਚੰਦਰ ਦੇ ਰੂਪ ਵਿਚ ਅਵਤਾਰ ਧਾਰਿਆ ਸੀ।

ਰਾਵਣ ਦੀ ਇਕ ਭੈਣ ਵੀ ਸੀ। ਉਸਦਾ ਨਾਮ ਸਰੂਪਨਖਾ ਸੀ। ਸਰੂਪਨਖਾ ਨੇ ਜਦੋਂ ਲਛਮਣ ਨੂੰ ਵੇਖਿਆ ਤਾਂ ਉਹ ਉਸਤੇ ਮੋਹਿਤ ਹੋ ਗਈ। ਸਰੂਪਨਖਾ ਨੇ ਲਛਮਣ ਨੂੰ ਵਿਆਹ ਕਰਵਾਉਣ ਲਈ ਆਖਿਆ। ਲਛਮਣ ਨੂੰ ਇਸ ਤੇ ਗੁੱਸਾ ਚੜ੍ਹ ਗਿਆ ਅਤੇ ਉਸਨੇ ਸਰੂਪਨਖਾ ਦਾ ਨੱਕ ਵੱਢ ਦਿਤਾ। ਸਰੂਪਨਖਾ ਨੂੰ ਲਛਮਣ ਦੀ ਇਸ ਹਰਕਤ ਤੇ ਬਹੁਤ ਗੁੱਸਾ ਆਇਆ ਅਤੇ ਉਸਨੇ ਬਦਲਾ ਲੈਣ ਦੀ ਠਾਨ ਲਈ। ਸਰੂਪਨਖਾ ਰਾਵਣ ਦੇ ਹੰਕਾਰੀ ਅਤੇ ਲਾਲਚੀ ਸੁਭਾ ਨੂੰ ਚੰਗੀ ਤਰਾਂ ਜਾਣਦੀ ਸੀ। ਉਸਨੇ ਰਾਵਣ ਕੋਲ ਜਾਕੇ ਸੀਤਾ ਦੀ ਸੁੰਦਰਤਾ ਦੀ ਬਹੁਤ ਸ਼ਲਾਘਾ ਕੀਤੀ। ਸੀਤਾ ਦੀ ਸੁੰਦਰਤਾ ਨੂੰ ਸਰੂਪਨਖਾ ਨੇ ਇਸ ਢੰਗ ਨਾਲ ਵਧਾ ਚੜ੍ਹਾਕੇ ਪੇਸ਼ ਕੀਤਾ ਕਿ ਰਾਵਣ ਅੰਦਰ ਲਾਲਚ ਜਾਗ ਪਿਆ। ਉਸ ਨੇ ਸੀਤਾ ਨੂੰ ਆਪਣੀ ਰਾਣੀ ਬਨਾਉਣ ਦਾ ਮਨ ਬਣਾ ਲਿਆ। ਉਸਨੇ ਸੀਤਾ ਚੁੱਕਕੇ ਲੈ ਆਉਣ ਦੀ ਸਕੀਮ ਬਣਾ ਲਈ ਅਤੇ ਇਸ ਆਸ਼ੇ ਦੀ ਪੂਰਤੀ ਲਈ ਉਸ ਪਾਸੇ ਵਲ ਤੁਰ ਪਿਆ ਜਿਥੇ ਸੀਤਾ, ਰਾਮ ਅਤੇ ਲਛਮਣ ਨਾਲ ਬਨਬਾਸ ਦੇ ਦਿਨ ਕਟ ਰਹੀ ਸੀ। ਰਾਵਣ ਨੇ ਉਥੇ ਪਹੁੰਚਣ ਦਾ ਉਹ ਮੌਕਾ ਭਾਲਿਆ ਜਦੋਂ ਰਾਮ ਅਤੇ ਲਛਮਣ ਬਾਹਰ ਗਏ ਹੋਏ ਸਨ। ਰਾਵਣ ਨੇ ਬ੍ਰਾਹਮਣ ਦਾ ਭੇਸ ਬਣਾ ਲਿਆ ਅਤੇ ਸੀਤਾ ਕੋਲੋਂ ਭਿਖਿਆ ਮੰਗੀ। ਜਦੋਂ

ਭਿਖਿਆ ਦੇਣ ਵਾਸਤੇ ਸੀਤਾ ਬਾਹਰ ਆਈ ਤਾਂ ਰਾਵਣ ਉਸਨੂੰ ਚੁੱਕਕੇ ਲੈ ਗਿਆ।

ਰਾਮ ਤੇ ਲਛਮਣ ਜਦੋਂ ਵਾਪਸ ਆਏ ਤਾਂ ਸੀਤਾ ਨੂੰ ਉਥੇ ਨ ਵੇਖਕੇ ਬੜੇ ਹੈਰਾਨ ਹੋਏ। ਜਦੋਂ ਉਨ੍ਹਾਂ ਨੂੰ ਰਾਵਣ ਦੀ ਕਰਤੂਤ ਦਾ ਪਤਾ ਲਗਾ ਤਾਂ ਉਨ੍ਹਾਂ ਨੂੰ ਬਹੁਤ ਗੁੱਸਾ ਆਇਆ। ਸੀਤਾ ਨੂੰ ਵਾਪਸ ਲਿਆਉਣ ਲਈ ਰਾਵਣ ਨਾਲ ਲੜਾਈ ਜ਼ਰੂਰੀ ਸੀ। ਰਾਮ ਜੀ ਨੇ ਹਨੂੰਮਾਨ ਦੀ ਮਦਦ ਨਾਲ ਸਮੁੰਦਰ ਤੇ ਪੁਲ ਬੰਨ੍ਹਕੇ ਲੰਕਾ ਤਕ ਰਸਤਾ ਬਣਾਇਆ ਅਤੇ ਲੰਕਾ ਤੇ ਹਮਲਾ ਕਰ ਦਿੱਤਾ। ਬੜਾ ਘਮਸਾਨ ਦਾ ਯੁੱਧ ਹੋਇਆ। ਰਾਮ ਜੀ ਦੇ ਤੀਰ ਨਾਲ ਜਦੋਂ ਰਾਵਣ ਦਾ ਇਕ ਸਿਰ ਕੱਟਿਆ ਜਾਂਦਾ ਤਾਂ ਉਸਦੀ ਥਾਂ ਤੇ ਨਵਾਂ ਸਿਰ ਆਪਣੇ ਆਪ ਪੈਦਾ ਹੋ ਜਾਂਦਾ ਸੀ। ਰਾਮ ਜੀ ਨੇ ਇਕ ਤਿੱਖਾ ਤੀਰ ਕੱਢਿਆ ਅਤੇ ਰਾਵਣ ਦੀ ਪਹਾੜ ਵਰਗੀ ਮਜ਼ਬੂਤ ਛਾਤੀ ਵਿਚੋਂ ਪਾਰ ਕੱਢ ਦਿੱਤਾ। ਰਾਵਣ ਧਰਤੀ ਤੇ ਡਿਗ ਪਿਆ ਅਤੇ ਮਰ ਗਿਆ। ਰਾਵਣ ਦੀ ਮੌਤ ਨਾਲ ਦੇਵਤਿਆਂ ਨੂੰ ਖੁਸ਼ੀ ਅਤੇ ਦੈਂਤਾਂ ਨੂੰ ਨਿਰਾਸ਼ਾ ਹੋਈ। ਰਾਮ ਜੀ ਨੂੰ ਜਿੱਤ ਦੀਆਂ ਵਧਾਈਆਂ ਮਿਲਣ ਲੱਗੀਆਂ।

ਨਾਮਦੇਵ ਜੀ ਨੇ ਰਾਵਣ ਦਾ ਵਰਨਣ ਆਪਣੀ ਬਾਣੀ ਵਿਚ ਕੀਤਾ ਹੋਇਆ ਹੈ। ਇਸ ਤੋਂ ਸਾਬਤ ਇਹੀ ਹੁੰਦਾ ਹੈ ਕਿ ਬਦੀ ਭਾਵੇਂ ਕਿੰਨੀ ਤਾਕਤਵਰ ਹੋਵੇ ਜਿੱਤ ਅਖੀਰ ਤੇ ਨੇਕੀ ਦੀ ਹੀ ਹੁੰਦੀ ਹੈ।

## ਅਹੱਲਿਆ

ਭਗਤ ਨਾਮਦੇਵ ਜੀ ਦੀ ਬਾਣੀ ਵਿਚ ਆਇਆ ਹੈ :

ਗੋਤਮ ਨਾਰਿ ਅਹਲਿਆ ਤਾਰੀ।

(ਗੌਤਮ ਰਿਸ਼ੀ ਦੀ ਪਤਨੀ ਅਹੱਲਿਆ ਨੂੰ ਮੁਕਤ ਕਰ ਦਿੱਤਾ)।

ਇਹ ਮੁਕਤੀ ਕਿਵੇਂ ਪ੍ਰਾਪਤ ਹੋਈ, ਇਸ ਨਾਲ ਸੰਬੰਧਤ ਕਥਾ ਇਸ ਪ੍ਰਕਾਰ ਆਉਂਦੀ ਹੈ :

ਇਹ ਸਭ ਨੂੰ ਪਤਾ ਹੈ ਕਿ ਬ੍ਰਹਮਾ ਜੀ ਨੇ ਇਸਤਰੀ ਨੂੰ ਉਚੇਚੇ ਤੌਰ ਤੇ ਸਿਰਜਿਆ ਸੀ ਅਤੇ ਇਸ ਦੀ ਸਿਰਜਨਾ ਕਰਨ ਲਗਿਆਂ ਇਸ ਵਿਚ ਖੂਬਸੂਰਤੀ ਅਤੇ ਮਿਠਾਸ ਭਰ ਦਿੱਤੀ ਸੀ। ਜਿਹੜੀ ਪਹਿਲੀ ਇਸਤ੍ਰੀ ਬ੍ਰਹਮਾ ਜੀ ਨੇ ਸਿਰਜੀ, ਉਸਦਾ ਨਾਮ ਅਹੱਲਿਆ ਸੀ। ਇਹ ਕਥਾ ਰਮਾਇਣ ਵਿਚ ਆਉਂਦੀ ਹੈ। ਅਹੱਲਿਆ ਦੀ ਸ਼ਾਦੀ ਗੌਤਮ ਰਿਸ਼ੀ ਨਾਲ ਕਰ ਦਿੱਤੀ ਗਈ। ਗੌਤਮ ਰਿਸ਼ੀ ਬੜੇ ਵਡੇ ਭਗਤ ਹੋਏ ਹਨ ਅਤੇ ਬ੍ਰਹਮਾ ਜੀ ਗੌਤਮ ਜੀ ਦੀ

ਭਗਤੀ ਤੇ ਬਹੁਤ ਪ੍ਰਸੰਨ ਹੋਏ ਸਨ। ਅਹੱਲਿਆ ਦਾ ਵਿਆਹ ਬ੍ਰਹਮਾ ਜੀ ਨੇ ਉਨ੍ਹਾਂ ਦੀ ਭਗਤੀ ਤੇ ਖੁਸ਼ ਹੋ ਕੇ ਹੀ ਗੌਤਮ ਰਿਸ਼ੀ ਜੀ ਨਾਲ ਕਰ ਦਿੱਤਾ ਸੀ।

ਅਹੱਲਿਆ ਖੂਬਸੂਰਤੀ ਅਤੇ ਮਿਠਾਸ ਦੀ ਜਿਊਂਦੀ ਜਾਗਦੀ ਤਸਵੀਰ ਸੀ। ਅਹੱਲਿਆ ਦੀ ਖੂਬਸੂਰਤੀ ਦੇ ਚਰਚੇ ਸਾਰੇ ਪਾਸੇ ਹੋ ਰਹੇ ਸਨ। ਇਕ ਵਾਰ ਇੰਦਰ ਦੇਵਤਾ ਅਹੱਲਿਆ ਨੂੰ ਵੇਖਣ ਵਾਸਤੇ ਆਏ ਅਤੇ ਵੇਖਦਿਆਂ ਹੀ ਅਹੱਲਿਆ ਤੇ ਮੋਹਿਤ ਹੋ ਗਏ। ਇੰਦਰ ਦੇਵਤਾ ਅਹੱਲਿਆ ਨੂੰ ਪ੍ਰਾਪਤ ਕਰਨਾ ਚਾਹੁੰਦਾ ਸਨ ਪਰੰਤੂ ਗੌਤਮ ਰਿਸ਼ੀ ਤੋਂ ਡਰਦੇ ਹੋਇਆਂ ਅਹੱਲਿਆ ਤਕ ਪਹੁੰਚਣ ਦਾ ਉਨ੍ਹਾਂ ਨੂੰ ਹੌਂਸਲਾ ਨਹੀਂ ਸੀ ਪੈਂਦਾ। ਅਹੱਲਿਆ ਬਾਰੇ ਵੀ ਮਸ਼ਹੂਰ ਸੀ ਕਿ ਉਹ ਆਪਣੇ ਪਤੀ ਦੀ ਇੰਨੀ ਸ਼ਰਧਾਲੂ ਸੀ ਕਿ ਹੋਰ ਕਿਸੇ ਦੂਸਰੇ ਦੇ ਦਰਸ਼ਨ ਵੀ ਨਹੀਂ ਕਰਦੀ ਸੀ।

ਇੰਦਰ ਦੇਵਤਾ ਦੇ ਮਨ ਉਤੇ ਅਹੱਲਿਆ ਬਹੁਤ ਬੁਰੀ ਤਰ੍ਹਾਂ ਸਵਾਰ ਸੀ। ਇੰਦਰ ਦੇਵਤਾ ਨੇ ਸਕੀਮ ਬਣਾਈ ਕਿ ਇਹ ਵੇਖਿਆ ਜਾਵੇ ਕਿ ਗੌਤਮ ਰਿਸ਼ੀ ਕਿਹੜੇ ਵੇਲੇ ਘਰ ਨਹੀਂ ਹੁੰਦੇ। ਇਹ ਮੰਨਿਆ ਜਾਂਦਾ ਹੈ ਕਿ ਇੰਦਰ ਦੇਵਤਾ ਦੀ ਇਸ ਕਪਟੀ ਸਕੀਮ ਵਿਚ ਚੰਦਰਮਾਂ ਵੀ ਸ਼ਾਮਲ ਸੀ। ਗੌਤਮ ਰਿਸ਼ੀ ਹਮੇਸ਼ਾ ਹੀ ਸਵੇਰੇ ਕੁੱਕੜ ਦੀ ਬਾਂਗ ਵੇਲੇ ਜਾਗਦੇ ਸਨ ਅਤੇ ਨੇਮ ਨਾਲ ਨਦੀ ਤੇ ਇਸ਼ਨਾਨ ਕਰਨ ਜਾਂਦੇ ਸਨ। ਇਕ ਦਿਨ ਚੰਦ੍ਰਮਾਂ ਨੇ ਕੁੱਕੜ ਦਾ ਰੂਪ ਧਾਰਨ ਕਰਕੇ ਕਾਫੀ ਰਾਤ ਰਹਿੰਦਿਆਂ ਹੀ ਬਾਂਗ ਦੇ ਦਿੱਤੀ। ਗੌਤਮ ਰਿਸ਼ੀ ਜਾਗ ਪਏ ਅਤੇ ਇਸ਼ਨਾਨ ਕਰਨ ਵਾਸਤੇ ਨਦੀ ਵਲ ਤੁਰ ਪਏ। ਗੌਤਮ ਰਿਸ਼ੀ ਦੇ ਚਲੇ ਜਾਣ ਪਿਛੋਂ ਇੰਦਰ ਦੇਵਤਾ ਨੇ ਗੌਤਮ ਰਿਸ਼ੀ ਦੀ ਸ਼ਕਲ ਧਾਰ ਲਈ ਅਤੇ ਘਰ ਵਿਚ ਅਹੱਲਿਆ ਕੋਲ ਚਲੇ ਗਏ। ਅਹੱਲਿਆ ਨੇ ਸਮਝਿਆ ਕਿ ਮੇਰਾ ਪਤੀ ਵਾਪਸ ਆ ਗਿਆ ਹੈ। ਅਹੱਲਿਆ ਨੇ ਇੰਦਰ ਦੇਵਤੇ ਨੂੰ ਪਤੀ ਸਮਝਕੇ, ਉਸਦਾ ਨਿਘਾ ਸੁਆਗਤ ਕੀਤਾ ਅਤੇ ਪਿਆਰ ਸਤਿਕਾਰ ਨਾਲ ਬੈਠਾਇਆ।

ਗੌਤਮ ਰਿਸ਼ੀ ਨੂੰ ਨਦੀ ਤੇ ਜਾਕੇ ਪਤਾ ਲਗਾ ਕਿ ਕੁੱਕੜ ਦੀ ਬਾਂਗ ਪਿੱਛੇ ਕੋਈ ਛਲਾਵਾ ਹੈ। ਉਹ ਤੁਰਤ ਘਰ ਵਲ ਮੁੜ ਆਏ। ਆਕੇ ਵੇਖਿਆ ਕਿ ਇੰਦਰ ਦੇਵਤਾ ਅਹੱਲਿਆ ਕੋਲ ਬੈਠੇ ਹੋਏ ਹਨ। ਗੌਤਮ ਰਿਸ਼ੀ ਨੂੰ ਬਹੁਤ ਗੁੱਸਾ ਆਇਆ ਅਤੇ ਉਸਨੇ ਹੱਥ ਵਿਚ ਫੜਿਆ ਗਿੱਲਾ ਪਰਨਾ ਪਹਿਰੇ ਤੇ ਖੜੇ ਚੰਦਰਮਾਂ ਨੂੰ ਦੇ ਮਾਰਿਆ। ਕਹਿੰਦੇ ਹਨ ਕਿ ਚੰਦ੍ਰਮਾਂ ਤੇ ਜੋ ਦਾਗ ਹੈ ਉਹ ਰਿਸ਼ੀ ਗੌਤਮ ਦੇ ਪਰਨੇ ਦੀ ਸੱਟ ਨਾਲ ਪਿਆ ਦਾਗ ਹੈ ਅਤੇ ਝੂਠ ਬੋਲਣ ਤੇ ਮਕਾਰੀ ਕਰਨ ਵਾਲਿਆਂ ਲਈ ਇਕ ਸਬਕ ਹੈ। ਗੌਤਮ ਰਿਸ਼ੀ ਨੇ ਸੋਚਿਆ ਕਿ

ਇਹ ਸਭ ਕੁਝ ਅਹੱਲਿਆ ਦੀ ਖੂਬਸੂਰਤੀ ਕਰਕੇ ਹੋਇਆ ਹੈ। ਗੌਤਮ ਰਿਸ਼ੀ ਨੇ ਅਹੱਲਿਆ ਨੂੰ ਉਸਦੀ ਖੂਬਸੂਰਤੀ ਨਸ਼ਟ ਹੋਣ ਦਾ ਸਰਾਪ ਦੇ ਦਿੱਤਾ। ਅਹੱਲਿਆ ਪੱਥਰ ਬਣ ਗਈ। ਪੱਥਰ ਬਣੀ ਅਹੱਲਿਆ ਨੂੰ ਸ੍ਰੀ ਰਾਮ ਜੀ ਨੇ ਛੂਹਕੇ ਫਿਰ ਇਸਤ੍ਰੀ ਰੂਪ ਪਰਦਾਨ ਕੀਤਾ। ਰਾਮ ਜੀ ਦੀ ਛੂਹ ਨਾਲ ਅਹੱਲਿਆ ਨੂੰ ਮੁਕਤੀ ਪ੍ਰਾਪਤ ਹੋਈ। ਅਹੱਲਿਆ ਨੂੰ ਨਾਮਦੇਵ ਜੀ ਨੇ 'ਗੌਤਮ ਨਾਰਿ'' ਆਖਕੇ ਬਿਲਕੁਲ ਨਿਰਦੋਸ਼ ਸਾਬਤ ਕੀਤਾ ਹੈ। ਸੁੰਦਰਤਾ ਜੇ ਆਦਰਸ਼ ਤੋਂ ਵਿਛੜੀ ਹੋਈ ਹੈ ਤਾਂ ਪੱਥਰ ਹੈ, ਅਸਫਲ ਹੈ। ਪ੍ਰੰਤੂ ਜਦੋਂ ਸੁੰਦਰਤਾ ਆਦਰਸ਼ ਨਾਲ ਜੁੜਦੀ ਹੈ ਤਾਂ ਸਫਲ ਹੁੰਦੀ ਹੈ, ਮੁਕਤੀ ਨੂੰ ਪ੍ਰਾਪਤ ਕਰ ਲੈਂਦੀ ਹੈ। ਇਹੀ ਇਸ ਕਥਾ ਦਾ ਸਿੱਟਾ ਹੈ।

## ਕੁਬਿਜਾ

ਕੁਬਿਜਾ ਦਾ ਵਰਨਣ ਵੀ ਨਾਮਦੇਵ ਜੀ ਦੀ ਬਾਣੀ ਵਿਚ ਆਇਆ ਹੈ :

ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ
ਬਿਆਧਿ ਅਜਾਮਲੁ ਤਾਰੀਅਲੇ।

ਕੁਬਿਜਾ ਨੂੰ ਰੂਪਹੀਣ ਤੇ ਵਿੰਗੇ ਟੇਢੇ ਸਰੀਰ ਵਾਲੀ ਪਰਵਾਨ ਕੀਤਾ ਹੋਇਆ ਹੈ। ਕੁਬਿਜਾ ਦੀ ਮੁਕਤੀ ਸ੍ਰੀ ਕ੍ਰਿਸ਼ਨ ਜੀ ਦੇ ਹਥੋਂ ਹੋਈ ਮੰਨੀ ਜਾਂਦੀ ਹੈ। ਕੁਬਿਜਾ ਨਾਲ ਸੰਬੰਧਤ ਕਥਾ ਇਸ ਪ੍ਰਕਾਰ ਆਉਂਦੀ ਹੈ :

ਸ੍ਰੀ ਕ੍ਰਿਸ਼ਨ ਜੀ ਦਾ ਮਾਮਾ ਕੰਸ, ਮਥੁਰਾ ਦਾ ਜ਼ਾਲਮ ਬਾਦਸ਼ਾਹ ਸੀ। ਕੁਬਿਜਾ ਉਸਦੀ ਨੌਕਰਾਣੀ ਜਾਂ ਦਾਸੀ ਸੀ। ਕੁਬਿਜਾ ਦਾ ਕੰਮ ਚੰਦਨ ਦਾ ਵਟਣਾ ਤਿਆਰ ਕਰਨਾ ਸੀ। ਕੰਸ ਹਮੇਸ਼ਾਂ ਕੁਬਿਜਾ ਦਾ ਤਿਆਰ ਕੀਤਾ ਵਟਣਾ ਹੀ ਮਲਿਆ ਕਰਦਾ ਸੀ। ਕੁਬਿਜਾ ਨੂੰ ਭਾਵੇਂ ਸ੍ਰੀ ਕ੍ਰਿਸ਼ਨ ਜੀ ਅਤੇ ਕੰਸ ਦੀ ਦੁਸ਼ਮਨੀ ਦਾ ਪਤਾ ਸੀ ਪਰੰਤੂ ਉਹ ਸ੍ਰੀ ਕ੍ਰਿਸ਼ਨ ਜੀ ਦਾ ਬੜਾ ਸਤਿਕਾਰ ਕਰਦੀ ਸੀ। ਇਕ ਵਾਰ ਸ੍ਰੀ ਕ੍ਰਿਸ਼ਨ ਜੀ ਮਥੁਰਾ ਗਏ ਅਤੇ ਉਥੇ ਕੁਬਿਜਾ ਨੂੰ ਵੀ ਮਿਲੇ। ਸ੍ਰੀ ਕ੍ਰਿਸ਼ਨ ਜੀ ਨੇ ਕੁਬਿਜਾ ਤੋਂ ਉਹ ਵਟਣਾ ਮੰਗਿਆ ਜਿਸਦੀ ਬੜੀ ਮਸ਼ਹੂਰੀ ਸੀ। ਕੁਬਿਜਾ ਨੇ ਕੰਸ ਦੇ ਗੁੱਸੇ ਦੀ ਕੋਈ ਪਰਵਾਹ ਨ ਕੀਤੀ ਅਤੇ ਸ੍ਰੀ ਕ੍ਰਿਸ਼ਨ ਜੀ ਨੂੰ ਵਟਣਾ ਦੇ ਦਿੱਤਾ। ਇਸ ਤੇ ਵਾਧਾ ਇਹ ਕਿ ਉਹ ਵਟਣਾ ਕੁਬਿਜ਼ਾ ਨੇ ਬੜੇ ਪ੍ਰੇਮ ਨਾਲ ਸ੍ਰੀ ਕ੍ਰਿਸ਼ਨ ਜੀ ਦੇ ਮਲਿਆ ਵੀ ਸੀ। ਸ੍ਰੀ ਕ੍ਰਿਸ਼ਨ ਜੀ ਬੜੇ ਪ੍ਰਸੰਨ ਹੋਏ ਅਤੇ ਪ੍ਰਸੰਨਤਾ ਵਿਚ ਰੀਝਕੇ, ਕੁਬਿਜਾ ਦੇ ਪੈਰ ਤੇ ਆਪਣੇ ਪੈਰ ਦਾ ਅੰਗੂਠਾ ਰੱਖ ਦਿੱਤਾ। ਕੁਬਿਜਾ ਨੇ ਸੰਗ

ਵਿਚ ਸਿਰ ਝੁਕਾ ਲਿਆ। ਸ੍ਰੀ ਕ੍ਰਿਸ਼ਨ ਜੀ ਨੇ ਕੁਬਿਜਾ ਦੀ ਠੋਡੀ ਹੇਠ ਹੱਥ ਦੇ ਕੇ ਅਜਿਹਾ ਝਟਕਾ ਮਾਰਿਆ ਕਿ ਉਸਦਾ ਸਾਰਾ ਕੁਬੜਾਪਨ ਦੂਰ ਹੋ ਗਿਆ।

ਇਸੇ ਕਥਾ ਨੂੰ ਇਸ ਪ੍ਰਕਾਰ ਵੀ ਦਸਦੇ ਹਨ ਕਿ ਕੁਬਿਜਾ ਚੰਦਨ ਦਾ ਟਿੱਕਾ ਬਨਾਉਣ ਵਿਚ ਬੜੀ ਮਾਹਰ ਸੀ। ਇਕ ਵਾਰ ਸ੍ਰੀ ਕ੍ਰਿਸ਼ਨ ਜੀ ਮਥੁਰਾ ਗਏ ਤਾਂ ਕੁਬਿਜਾ ਨੇ ਬੜੇ ਪ੍ਰੇਮ ਨਾਲ ਸ੍ਰੀ ਕ੍ਰਿਸ਼ਨ ਜੀ ਦੇ ਮਥੇ ਤੇ ਚੰਦਨ ਦਾ ਟਿੱਕਾ ਲਾਉਣ ਦਾ ਯਤਨ ਕੀਤਾ। ਆਪਣੇ ਕੁਬੜੇ ਸਰੀਰ ਅਤੇ ਛੋਟੇ ਕੱਦ ਕਰਕੇ ਕੁਬਿਜਾ ਦਾ ਹੱਥ ਸ੍ਰੀ ਕ੍ਰਿਸ਼ਨ ਜੀ ਦੇ ਮੱਥੇ ਤੱਕ ਨਹੀਂ ਸੀ ਪਹੁੰਚਦਾ। ਸ੍ਰੀ ਕ੍ਰਿਸ਼ਨ ਜੀ ਨੇ ਕੁਬਿਜਾ ਦੀ ਠੋਡੀ ਨੂੰ ਹੱਥ ਨਾਲ ਉਪਰ ਚੁੱਕਕੇ ਅਜਿਹਾ ਝਟਕਾ ਮਾਰਿਆ ਕਿ ਕੁਬਿਜਾ ਦਾ ਸਰੀਰ ਬਿਲਕੁਲ ਨਵਾਂ ਨਰੋਆ ਹੋ ਗਿਆ। ਕੁਬਿਜਾ, ਜਿਹੜੀ ਆਪਣੇ ਵਿੰਗੇ ਟੇਢੇ ਸਰੀਰ ਅਤੇ ਭੈੜੀ ਸੂਰਤ ਕਰਕੇ ਮਸ਼ਹੂਰ ਸੀ, ਸ੍ਰੀ ਕ੍ਰਿਸ਼ਨ ਜੀ ਦੀ ਕਿਰਪਾ ਨਾਲ ਬਹੁਤ ਸੁੰਦਰ ਇਸਤ੍ਰੀ ਬਣ ਗਈ।

ਭਗਤ ਨਾਮਦੇਵ ਜੀ ਨੇ ਕੁਬਿਜਾ ਦਾ ਹਵਾਲਾ ਦੇ ਕੇ ਦੱਸਿਆ ਹੈ ਕਿ ਮੁਕਤੀ ਵਾਸਤੇ ਪ੍ਰਭੂ ਦੀ ਮਿਹਰ ਲੋੜੀਂਦੀ ਹੈ। ਇਹ ਮਿਹਰ ਸੁੰਦਰ ਸਰੀਰ ਕਰਕੇ ਪ੍ਰਾਪਤ ਨਹੀਂ ਹੁੰਦੀ ਸਗੋਂ ਚੰਗੇ ਸੁਭਾ ਕਰਕੇ ਪ੍ਰਾਪਤ ਹੁੰਦੀ ਹੈ। ਜਦੋਂ ਵੀ ਕੋਈ ਵਿਅਕਤੀ ਪ੍ਰਭੂ ਦੇ ਪਿਆਰ ਦਾ ਪਾਤਰ ਬਨਦਾ ਹੈ, ਉਦੋਂ ਹੀ ਉਸ ਦੀ ਮੁਕਤੀ ਹੋ ਜਾਂਦੀ ਹੈ। ਜਿਸ ਤੇ ਪ੍ਰਭੂ ਦੀ ਮਿਹਰ ਹੁੰਦੀ ਹੈ ਉਸ ਵਿਚ ਕਿਸੇ ਕਿਸਮ ਦੀ ਬਦਸੂਰਤੀ ਨਹੀਂ ਰਹਿੰਦੀ। ਅੰਦਰ ਅਤੇ ਬਾਹਰ ਦੀ ਸੁੰਦਰਤਾ ਕੇਵਲ ਪ੍ਰਭੂ ਰਾਹੀਂ ਹੀ ਪ੍ਰਾਪਤ ਹੁੰਦੀ ਹੈ। ਇਹ ਪ੍ਰਾਪਤੀ ਹਰ ਕਿਸੇ ਨੂੰ ਹੋ ਸਕਦੀ ਹੈ। ਲੋੜ ਕੇਵਲ ਵਿਸ਼ਵਾਸ਼ ਅਤੇ ਸ਼ਰਧਾ ਨਾਲ ਪ੍ਰਭੂ ਦੀ ਕਿਰਪਾ ਨੂੰ ਪ੍ਰਾਪਤ ਕਰਨ ਦੀ ਹੈ।

4.

# ਪਰਮਾਤਮਾ

ਪਰਮਾਤਮਾ ਸ਼ਬਦ ਹਰ ਕਿਸੇ ਲਈ ਜਾਣਿਆ ਪਛਾਣਿਆ ਹੈ ਪਰੰਤੂ ਧਰਮ ਵਿਚ ਵਿਸ਼ਵਾਸ਼ ਰੱਖਣ ਵਾਲੇ ਲੋਕਾਂ ਵਾਸਤੇ ਸ਼ਬਦ ਪਰਮਾਤਮਾ ਦੀ ਖਿੱਚ ਅਤੇ ਜਾਣਕਾਰੀ ਕੁਝ ਵਧੇਰੇ ਹੈ। ਧਰਮ ਨਾਲ ਸੰਬੰਧਤ ਜਿੰਨੀਆਂ ਵੀ ਲਿਖਤਾਂ ਮਿਲਦੀਆਂ ਹਨ, ਉਨ੍ਹਾਂ ਵਿਚ ਇਸ ਸ਼ਬਦ ਦਾ ਬਹੁਤ ਵਰਣਨ ਆਉਂਦਾ ਹੈ। ਭਗਤ ਨਾਮਦੇਵ ਜੀ ਦੀ ਬਾਣੀ ਵਿਚ ਸ਼ਬਦ ਪਰਮਾਤਮਾ ਭਾਵੇਂ ਸਿੱਧੇ ਤੌਰ ਤੇ ਨਹੀਂ ਆਇਆ ਪਰੰਤੂ ਪਰਮਾਤਮਾ ਵਾਸਤੇ ਵਰਤੇ ਹੋਏ ਅੱਡ ਅੱਡ ਸ਼ਬਦ ਕਾਫੀ ਆਏ ਹਨ। ਇਨ੍ਹਾਂ ਸ਼ਬਦਾਂ ਦੇ ਅਰਥ ਪਰਮਾਤਮਾ ਹੀ ਹਨ। ਇਨ੍ਹਾਂ ਸ਼ਬਦਾਂ ਨੂੰ ਅਗੋਂ ਚਾਰ ਹਿੱਸਿਆ ਵਿਚ ਵੰਡਿਆ ਜਾ ਸਕਦਾ ਹੈ :

(ੳ) ਭਗਤ ਨਾਮਦੇਵ ਜੀ ਨੇ ਪਰਮਾਤਮਾ ਵਾਸਤੇ ਕੁਝ ਅਜਿਹੇ ਸ਼ਬਦ ਵਰਤੇ ਹਨ ਜਿਹੜੇ ਆਮ ਲੋਕਾਂ ਵਿਚ ਪਰਚੱਲਤ ਸਨ। ਉਦਾਹਰਣ ਵਜੋਂ ਰਾਮ, ਹਰੀ, ਨਾਰਾਇਨ ਜਾਂ ਅਲਹ ਆਦਿ।

(ਅ) ਦੂਜੀ ਪ੍ਰਕਾਰ ਦੇ ਅਜਿਹੇ ਸ਼ਬਦ ਹਨ ਜਿਹੜੇ ਕਿਸੇ ਖਾਸ ਇਲਾਕੇ ਜਾਂ ਖਾਸ ਸਥਾਨ ਤੇ ਹੀ ਵਰਤੇ ਜਾਂਦੇ ਸਨ ਜਿਵੇਂ ਬੀਠਲ।

(ੲ) ਤੀਜੇ ਪ੍ਰਕਾਰ ਦੇ ਉਹ ਸ਼ਬਦ ਹਨ ਜਿਹੜੇ ਕੋਈ ਵੀ ਸੰਤ ਭਗਤ ਆਪਣੀ ਮਰਜ਼ੀ ਨਾਲ ਜਾਂ ਸਮੇਂ ਦੀ ਲੋੜ ਮੁਤਾਬਿਕ ਘੜ ਲੈਂਦਾ ਹੈ ਜਿਵੇਂ 'ਬੇਢੀ' ਅਤੇ 'ਗੋਪਾਲ' ਆਦਿ।

(ਸ) ਚੌਥੀ ਪ੍ਰਕਾਰ ਵਿਚ ਅਜਿਹੇ ਸ਼ਬਦ ਆ ਜਾਂਦੇ ਹਨ ਜਿਨ੍ਹਾਂ ਨੂੰ ਸੰਤ ਕਵੀ ਨੇ ਪਰਮਾਤਮਾ ਦੇ ਗੁਣਾਂ ਦੇ ਆਧਾਰ ਤੇ ਸਿਰਜ ਲਿਆ ਹੈ ਜਿਵੇਂ ਜਗਜੀਵਨ ਅਤੇ ਪੁਰਖੋਤਮ ਆਦਿ।

ਇਨ੍ਹਾਂ ਸਾਰੇ ਸ਼ਬਦਾਂ ਨੂੰ ਧਿਆਨ ਵਿਚ ਰੱਖਕੇ ਵਿਚਾਰ ਕਰੀਏ ਤਾਂ ਪਰਮਾਤਮਾ ਦਾ ਸਰੂਪ ਜੋ ਨਾਮਦੇਵ ਜੀ ਦੀ ਬਾਣੀ ਵਿਚੋਂ ਪ੍ਰਗਟ ਹੋ ਸਕਦਾ ਹੈ, ਸਾਹਮਣੇ ਆ ਜਾਂਦਾ ਹੈ।

(ੳ)

ਇਹ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਜਦੋਂ ਵੀ ਕੋਈ ਦੁਖੀ ਹੁੰਦਾ ਹੈ ਜਾਂ ਮੁਸ਼ਕਲ ਵਿਚ ਫਸਦਾ ਹੈ ਤਾਂ ਉਸ ਵੇਲੇ ਪਰਮਾਤਮਾਂ ਨੂੰ ਯਾਦ ਕਰਦਾ ਹੈ। ਕਈ ਲੋਕ ਹਰੀ ਹਰੀ ਜਾਂ ਰਾਮ ਰਾਮ ਵੀ ਆਖ ਦੇਂਦੇ ਹਨ। ਕੁਝ ਨਾਰਾਇਣ ਆਦਿ ਵੀ ਆਖਣ ਲਗ ਪੈਂਦੇ ਹਨ। ਕੋਈ ਮੁਸਲਮਾਨ ਹੈ ਤਾਂ ਉਹ ਅਲਹ ਅਲਹ ਆਖੇਗਾ। ਇਹ ਸਾਰੇ ਨਾਮ ਅਜਿਹੇ ਹਨ ਜਿਹੜੇ ਜੋ ਆਮ ਲੋਕਾਂ ਵਿਚ ਵਰਤੇ ਜਾਂਦੇ ਹਨ। ਇਨ੍ਹਾਂ ਨਾਵਾਂ ਨੂੰ ਵਰਤਣ ਪਿਛੇ ਭਾਵਨਾਂ ਇਹੀ ਜਾਪਦੀ ਹੈ ਕਿ ਇਨ੍ਹਾਂ ਨਾਵਾਂ ਨੂੰ ਦੁਹਰਾਉਣ ਨਾਲ ਮਨੁੱਖ ਨੂੰ ਥੋੜ੍ਹੀ ਬਹੁਤ ਤਸੱਲੀ ਪ੍ਰਾਪਤ ਹੁੰਦੀ ਹੈ। ਇਨ੍ਹਾਂ ਸ਼ਬਦਾਂ ਦਾ ਕਿਸੇ ਇਕ ਇਲਾਕੇ ਨਾਲ ਹੀ ਸੰਬੰਧ ਨਹੀਂ ਹੈ, ਸਗੋਂ ਇਹ ਤਾਂ ਸਾਰੇ ਥਾਵਾਂ ਤੇ ਆਮ ਹੀ ਵਰਤੇ ਜਾਂਦੇ ਹਨ। ਭਗਤ ਨਾਮਦੇਵ ਜੀ ਦੀ ਬਾਣੀ ਵਿਚ ਵੀ ਇਹ ਸ਼ਬਦ ਵਰਤੇ ਹੋਏ ਹਨ। ਉਦਾਹਰਣ ਵਜੋਂ ਰਾਮ ਦੀ ਵਰਤੋਂ ਨਾਮਦੇਵ ਜੀ ਨੇ ਆਮ ਕੀਤੀ ਹੋਈ ਹੈ। ਭਗਤ ਜੀ ਦਾ ਵਿਸ਼ਵਾਸ਼ ਇਹੀ ਜਾਪਦਾ ਹੈ ਕਿ ਰਾਮ ਕੇਵਲ ਸ਼ਬਦ ਮਾਤਰ ਹੀ ਨਹੀਂ ਹੈ ਸਗੋਂ ਇਸ ਸ਼ਬਦ ਵਿਚ ਸ਼ਕਤੀ ਹੈ। ਕਿਉਂਕਿ ਰਾਮ ਅਜਿਹਾ ਨਾਮ ਹੈ ਜਿਸਨੂੰ ਦੁਹਰਾਉਣ (ਸਿਮਰਨ) ਨਾਲ ਮਨੁੱਖ ਅੰਦਰ ਸ਼ਕਤੀ ਪੈਦਾ ਹੋਣੀ ਸ਼ੁਰੂ ਹੋ ਜਾਂਦੀ ਹੈ। ਇਹ ਸ਼ਕਤੀ ਮਨੁੱਖ ਦੇ ਵਿਸ਼ਵਾਸ਼ ਨੂੰ ਤਕੜਿਆਂ ਕਰਦੀ ਹੈ ਅਤੇ ਇਸ ਨਾਲ ਖਾਸ ਕਿਸਮ ਦਾ ਅੰਦਰੂਨੀ ਸੁਖ ਪ੍ਰਾਪਤ ਹੁੰਦਾ ਹੈ। ਏਸੇ ਲਈ ਨਾਮਦੇਵ ਨੇ ਰਾਮ ਦੇ ਸਿਮਰਨ ਨੂੰ ਪਾਰ ਉਤਾਰਨ ਵਾਲੀ ਸ਼ਕਤੀ ਪਰਵਾਨ ਕੀਤੀ ਹੈ :

ਰਾਮ ਕਹਤ ਜਨ ਕਸ ਨ ਤਰੇ।

(ਗਉੜੀ)

(ਰਾਮ ਕਹਿਣ ਨਾਲ ਮਨੁੱਖ ਕਿਵੇਂ ਨ ਤਰੇ) ?

ਇਥੇ ਰਾਮ ਜੀ ਨੂੰ ਅਜਿਹੀ ਸ਼ਕਤੀ ਪਰਵਾਨ ਕੀਤਾ ਹੈ ਜਿਸ ਦੇ ਸਿਮਰਨ ਨਾਲ ਮਨੁੱਖ ਤਰ ਜਾਂਦਾ ਹੈ। 'ਤਰੇ' ਸ਼ਬਦ ਦਾ ਮਨੁੱਖ ਨਾਲ ਖਾਸ ਸੰਬੰਧ ਹੈ ਕਿਉਂਕਿ ਹਰ ਮਨੁੱਖ ਨੂੰ

ਤਰਨ ਦੀ ਲੋੜ ਹੈ । ਤਰਨਾ ਮਨੁੱਖ ਲਈ ਆਦਰਸ਼ ਹੈ । ਜੋ ਕੋਈ ਨਹੀਂ ਤਰਦਾ, ਉਹ ਡੁੱਬਦਾ ਹੈ । ਤਰਨ ਲਈ 'ਰਾਮ ਕਹਤ' ਨੂੰ ਠੀਕ ਸਾਧਨ ਮੰਨਿਆ ਗਿਆ ਹੈ। 'ਰਾਮ ਕਹਤ' ਹੀ ਪਰਮਾਤਮਾ ਦਾ ਸਿਮਰਨ ਹੈ । ਰਾਮ ਨਾਮ ਦੀ ਨਾਮਦੇਵ ਜੀ ਬਹੁਤ ਕਦਰ ਕਰਦੇ ਹਨ । ਜਿਨ੍ਹਾਂ ਵਿਅਕਤੀਆਂ ਨੇ ਰਾਮ ਨਾਮ ਜਪਿਆ ਹੈ ਉਨ੍ਹਾਂ ਨੂੰ ਨਾਮਦੇਵ ਜੀ ਧੰਨ ਸਮਝਦੇ ਹਨ ਅਤੇ ਉਨ੍ਹਾਂ ਤੋਂ ਕੁਰਬਾਨ ਜਾਣ ਦੀ ਜਾਂ ਬਲਿਹਾਰੇ ਜਾਣ ਦੀ ਗੱਲ ਆਪਣੀ ਬਾਣੀ ਵਿਚ ਕਰਦੇ ਹਨ :

ਹਉ ਬਲਿਹਾਰੇ ਜਿਨ ਰਾਮ ਕਹੇ ॥

(ਗਉੜੀ)

(ਜਿਨ੍ਹਾਂ ਨੇ ਰਾਮ ਦਾ ਨਾਮ ਲਿਆ ਉਨ੍ਹਾਂ ਤੋਂ ਮੈਂ ਬਲਿਹਾਰੇ ਜਾਂਦਾ ਹਾਂ) ।

ਰਾਮ ਸ਼ਬਦ ਪਰਮਾਤਮਾ ਦਾ ਸੂਚਕ ਹੈ ਅਤੇ ਰਾਮ ਦੇ ਅਰਥ ਰਾਜਾ ਦਸ਼ਰਥ ਦੇ ਪੁੱਤਰ ਅਯੁੱਧਿਆ ਪਤੀ ਰਾਮ ਦੇ ਨਹੀਂ, ਸਗੋਂ ਇਥੇ ਰਾਮ ਦੇ ਅਰਥ ਪਰਮਾਤਮਾ ਦੇ ਹਨ ।

ਰਾਮ ਵਾਂਗ ਹੀ ਇਕ ਹੋਰ ਸ਼ਬਦ ਹਰਿ ਜਾਂ ਹਰੀ ਆਉਂਦਾ ਹੈ । ਇਹ ਸ਼ਬਦ ਵੀ ਪਰਮਾਤਮਾ ਵਾਸਤੇ ਹੀ ਵਰਤਿਆ ਹੋਇਆ ਹੈ । ਰਾਮ ਵਾਂਗ ਹਰੀ ਦਾ ਸਿਮਰਨ ਕਰਨ ਦਾ ਆਦੇਸ਼ ਵੀ ਨਾਮਦੇਵ ਜੀ ਦੀ ਬਾਣੀ ਵਿਚ ਪ੍ਰਾਪਤ ਹੈ । ਨਾਮਦੇਵ ਜੀ ਦਾ ਵਿਸ਼ਵਾਸ ਹੈ ਕਿ ਹਰੀ ਦੇ ਸਿਮਰਨ ਨਾਲ ਅਜਿਹੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਜਿਥੇ ਲਾਲਚ ਤੇ ਕਮਜ਼ੋਰੀਆਂ ਸਤਾਉਂਦੀਆਂ ਨਹੀਂ । ਇਸ ਅਵਸਥਾ ਨੂੰ ਨਾਮਦੇਵ ਜੀ ਨੇ 'ਪਦੁ ਨਿਰਬਾਨੁ' ਆਖਿਆ ਹੈ। ਜਿਨਾਂ ਚਿਰ ਇਹ ਅਵਸਥਾ ਪ੍ਰਾਪਤ ਨਹੀਂ ਹੁੰਦੀ ਉਨ੍ਹਾਂ ਚਿਰ ਮਨੁੱਖ ਦੀ ਭਟਕਣਾਂ ਬਣੀ ਰਹਿੰਦੀ ਹੈ । ਨਾਮਦੇਵ ਜੀ ਕਹਿੰਦੇ ਹਨ :

ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ ॥
ਬਹੁਰਿ ਨ ਹੋਇ ਤੇਰਾ ਆਵਨ ਜਾਨੁ । ਰਹਾਉ ॥

(ਗੂਜਰੀ)

(ਹੇ ਮੇਰੇ ਮਨ ! ਤੂੰ ਪਰਮਾਤਮਾ ਦਾ ਸਿਮਰਨ ਕਰ, ਇਸ ਨਾਲ ਵਾਸਨਾ ਰਹਿਤ ਅਵਸਥਾ ਪ੍ਰਾਪਤ ਹੋਨੀ ਹੈ । ਤੇਰਾ ਜੰਮਣ ਮਰਨ ਇਸ ਨਾਲ ਮਿਟ ਜਾਏਗਾ )।

ਮਨ ਨੂੰ ਸਿਮਰਨ ਵਾਲੇ ਪਾਸੇ ਲਾਉਣ ਲਈ ਸੇਵਾ ਦੀ ਭਾਵਨਾ ਪੈਦਾ ਕਰਨੀ ਜ਼ਰੂਰੀ ਮੰਨੀ ਹੋਈ ਹੈ ਕਿਉਂਕਿ ਸੇਵਾ ਵਿਚ ਲਗਿਆ ਮਨ ਸਿਮਰਨ ਦੀ ਮਹੱਤਤਾ ਨੂੰ ਛੇਤੀ ਸਮਝ ਸਕਦਾ ਹੈ । ਏਸੇ ਲਈ ਨਾਮਦੇਵ ਜੀ ਨੇ ਹਰੀ ਦੀ ਸੇਵਾ ਦੀ ਪ੍ਰੇਰਨਾ ਕੀਤੀ ਹੈ :

ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥

(ਗੂਜਰੀ)

(ਨਾਮਦੇਵ ਆਖਦੇ ਹਨ ਕਿ ਅਸੀਂ ਤਾਂ ਪਰਮਾਤਮਾਂ ਦੀ ਬੰਦਗੀ ਕਰਦੇ ਹਾਂ)।

ਜਿਸ ਹਰੀ ਦੀ ਸੇਵਾ ਦਾ ਆਦੇਸ਼ ਦਿਤਾ ਹੋਇਆ ਹੈ ਉਹ ਪਰਮਾਤਮਾ ਹੀ ਹੈ। ਪਰਮਾਤਮਾ ਮਹਾਨ ਸ਼ਕਤੀ ਹੈ ਅਤੇ ਉਸ ਨੇ ਇਨਸਾਨ ਲਈ ਬਹੁਤ ਕੁਝ ਪੈਦਾ ਕੀਤਾ ਹੈ। ਇਥੋਂ ਤਕ ਕਿ ਜੋ ਕੁਝ ਦਿਸਦਾ ਹੈ, ਇਹ ਸਭ ਪਰਮਾਤਮਾ ਦਾ ਹੀ ਪੈਦਾ ਕੀਤਾ ਹੋਇਆ ਹੈ। ਜੋ ਕੁਝ ਦਿਸਦਾ ਹੈ ਇਸ ਨੇ ਖਤਮ ਵੀ ਹੋ ਜਾਣਾ ਹੈ ਕਿਉਂਕਿ ਪੈਦਾ ਹੋਣ ਵਾਲੀ ਕੋਈ ਵੀ ਵਸਤੂ ਸਦੀਵੀ ਨਹੀਂ ਹੁੰਦੀ। ਏਸੇ ਲਈ ਨਾਮਦੇਵ ਜੀ ਨੇ ਪਰਮਾਤਮਾ ਨੂੰ ਪਾਰਬ੍ਰਹਮ ਕਹਿਕੇ ਇਸ ਪੈਦਾ ਹੋਣ ਵਾਲੇ ਸਭ ਕੁਝ ਤੋਂ ਉਪਰ ਮੰਨਿਆ ਹੈ ਅਤੇ ਸਾਰੀ ਦੁਨੀਆਂ ਨੂੰ ਤਮਾਸ਼ਾ ਰੂਪ ਸੰਸਾਰ (ਪਰਪੰਚ) ਆਖਿਆ ਹੈ :

ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ
ਬਿਚਰਤ ਆਨ ਨ ਹੋਈ ॥ (ਆਸਾ)

(ਇਹ ਦਿਸ ਰਿਹਾ ਤਮਾਸ਼ਾ ਰੂਪ ਸੰਸਾਰ ਪਰਮਾਤਮਾ ਦੀ ਰਚੀ ਹੋਈ ਖੇਡ ਹੈ। ਵਿਚਾਰ ਕਰੀਏ ਤਾਂ ਵੱਖਰਾ ਕੁਝ ਵੀ ਨਹੀਂ )।

ਪਰਮਾਤਮਾ ਪੈਦਾ ਕਰਨ ਵਾਲਾ ਪਾਰਬ੍ਰਹਮ ਹੋਣ ਕਰਕੇ ਸੰਸਾਰ ਨਾਲੋਂ ਵੱਖਰਾ ਨਹੀਂ ਹੈ ਪਰੰਤੂ ਇਸ ਸਭ ਕਾਸੇ ਤੋਂ ਉਪਰ ਹੋਣ ਕਰਕੇ ਵਖਰਾ ਵੀ ਹੈ। ਇਸ ਭੇਤ ਨੂੰ ਸਮਝਾਉਣ ਲਈ ਨਾਮਦੇਵ ਜੀ ਨੇ ਪਾਣੀ ਅਤੇ ਬੁਲਬੁਲੇ ਦੀ ਉਦਾਹਰਣ ਲਈ ਹੈ। ਵੇਖਣ ਨੂੰ ਬੁਲਬੁਲਾ ਭਾਵੇਂ ਪਾਣੀ ਤੋਂ ਵਖਰਾ ਲਗਦਾ ਹੈ ਪ੍ਰੰਤੂ ਅਸਲ ਵਿਚ ਉਹ ਪਾਣੀ ਨਾਲੋਂ ਵੱਖਰਾ ਨਹੀਂ ਹੁੰਦਾ। ਪਾਣੀ ਵਿਚੋਂ ਪੈਦਾ ਹੋ ਕੇ ਬੁਲਬੁਲਾ ਪਾਣੀ ਵਿਚ ਹੀ ਸਮਾ ਜਾਂਦਾ ਹੈ। ਏਸੇ ਤਰ੍ਹਾਂ ਸੰਸਾਰ ਪਰਮਾਤਮਾ ਵਿਚੋਂ ਪੈਦਾ ਹੋਕੇ ਪਰਮਾਤਮਾ ਵਿਚ ਹੀ ਸਮਾ ਜਾਂਦਾ ਹੈ। ਪੈਦਾ ਕਰਨ ਦੀ ਸ਼ਕਤੀ ਕਾਰਨ ਪਰਮਾਤਮਾ ਕਰਤਾ ਹੈ। ਇਹ ਕਰਤਾ ਜਿਸ ਦੇ ਕਾਰਨ ਸਾਰੇ ਸਰੀਰ ਹੋਂਦ ਵਿਚ ਆਏ ਹਨ, ਸਦਾ ਰਹਿਣ ਵਾਲੀ ਇਕੋ ਇਕ ਸ਼ਕਤੀ ਹੈ। ਪਰਮਾਤਮਾ ਤੋਂ ਬਿਨਾਂ ਸਭ ਕੁਝ ਖਤਮ ਹੋ ਜਾਣਾ ਹੈ। ਇਥੋਂ ਤਕ ਕਿ ਸਰੀਰ ਨੇ ਵੀ ਖਤਮ ਹੋ ਜਾਣਾ ਹੈ :

ਹਮਰੋ ਕਰਤਾ ਰਾਮੁ ਸਨੇਹੀ।
ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ ॥ ਰਹਾਉ।

(ਧਨਾਸਰੀ)

(ਸਾਡਾ ਅਸਲ ਪਿਆਰ ਤਾਂ ਕਰਤਾਰ ਨਾਲ ਹੈ। ਐ ਮਨੁੱਖ ! ਸਰੀਰ ਦਾ ਹੰਕਾਰ ਕਿਉਂ ਕਰਦਾ ਹੈਂ ? ਇਹ ਸਰੀਰ ਨਾਸ਼ਵੰਤ ਹੋਣ ਕਰਕੇ ਝੂਠਾ ਹੈ)।

ਪਰਮਾਤਮਾ ਦੇ ਉਪਰ ਦਿੱਤੇ ਨਾਮ ਹਿੰਦੂਆਂ ਵਿਚ ਆਮ ਪਰਚੱਲਤ ਹਨ। ਮੁਸਲਮਾਨਾਂ ਵਿਚ ਪਰਮਾਤਮਾ ਵਾਸਤੇ ਪਰਚੱਲਤ ਨਾਮ ਅਲਹ ਹੈ। ਭਗਤ ਨਾਮਦੇਵ ਜੀ ਦੀ ਬਾਣੀ ਵਿਚ ਅਲਹ ਦਾ ਵਰਣਨ ਵੀ ਆਇਆ ਹੈ। ਇਸ ਤੋਂ ਬਿਨਾ ਗੋਬਿੰਦ, ਨਿਰੰਕਾਰ ਅਤੇ ਭਗਵਾਨ ਵੀ ਪਰਮਾਤਮਾ ਵਾਸਤੇ ਹੀ ਵਰਤੇ ਗਏ ਹਨ। ਇਹ ਪਰਮਾਤਮਾ ਦੇ ਖਾਸ ਨਾਮ ਹਨ ਅਤੇ ਇਨ੍ਹਾਂ ਨਾਵਾਂ ਦੇ ਅਰਥਾਂ ਪਿਛੇ ਜਾਣ ਤੋਂ ਬਿਨਾਂ ਹੀ ਇਹ ਨਾਮ ਲੋਕਾਂ ਵਿਚ ਪਰਵਾਨ ਹਨ। ਇਨ੍ਹਾਂ ਨੂੰ ਪਵਿੱਤਰ ਸਮਝਿਆ ਜਾਂਦਾ ਹੈ। ਪਵਿੱਤਰ ਸਮਝ ਕੇ ਇਨ੍ਹਾਂ ਨਾਵਾਂ ਨੂੰ ਦੁਹਰਾਇਆ ਵੀ ਜਾਂਦਾ ਹੈ। ਜੀਭ ਨਾਲ ਵਾਰ ਵਾਰ ਦੁਹਰਾਏ ਜਾਣ ਦੇ ਅਰਥ ਸਿਮਰਨ ਲਏ ਜਾਂਦੇ ਹਨ। ਮੰਨਿਆ ਇਹ ਜਾਂਦਾ ਹੈ ਕਿ ਇਨ੍ਹਾਂ ਨਾਵਾਂ ਨੂੰ ਵਾਰ ਵਾਰ ਦੁਹਰਾਉਣ ਨਾਲ ਮਨੁੱਖ ਦੀ ਸਾਂਝ ਪਰਮਾਤਮਾਂ ਨਾਲ ਬਣਨੀ ਸ਼ੁਰੂ ਹੋ ਜਾਂਦੀ ਹੈ। ਉਦਾਹਰਣ ਵਜੋਂ ਸ਼ਬਦ ਗੋਬਿੰਦ ਹੈ। ਨਾਮਦੇਵ ਜੀ ਨੇ ਗੋਬਿੰਦ ਨੂੰ ਪਰਮਾਤਮਾ ਦੇ ਨਾਮ ਦੇ ਤੌਰ ਤੇ ਵਰਤਿਆ ਹੈ। ਇਸ ਦੇ ਦੁਹਰਾਉ ਨਾਲ ਜੋ ਅਹਿਸਾਸ ਮਨੁੱਖ ਦੇ ਅੰਦਰ ਪੈਦਾ ਹੁੰਦਾ ਹੈ, ਉਹ ਪਰਮਾਤਮਾ ਦੇ ਸਭਨੀ ਥਾਈਂ ਕਾਇਮ ਹੋਣ ਦਾ ਹੈ। ਪਰਮਾਤਮਾ ਜਿਸ ਨੂੰ ਗੋਬਿੰਦ ਆਖਿਆ ਹੈ, ਸ਼ਕਤੀ ਵਾਂਗ ਸਭਨਾ ਥਾਵਾਂ ਵਿਚ ਸਮਾਇਆ ਹੋਇਆ ਹੈ। ਨਾਮਦੇਵ ਜੀ ਇਸ ਭਾਵਨਾਂ ਨੂੰ ਇਨ੍ਹਾਂ ਸ਼ਬਦਾਂ ਵਿਚ ਪ੍ਰਗਟ ਕਰਦੇ ਹਨ :

ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ॥
ਗੋਬਿੰਦ ਬਿਨੁ ਨਹੀਂ ਕੋਈ ॥

(ਆਸਾ)

(ਸਭ ਪਰਮਾਤਮਾ ਹੈ, ਸਭ ਪਰਮਾਤਮਾ ਹੈ। ਪਰਮਾਤਮਾ ਬਿਨਾਂ ਹੋਰ ਕੋਈ ਨਹੀਂ ਹੈ)।

ਇਹ ਪਹਿਲੀ ਕਿਸਮ ਦੇ ਨਾਮ ਜਿਨ੍ਹਾਂ ਦਾ ਉਪਰ ਵਰਣਨ ਕੀਤਾ ਗਿਆ ਹੈ। ਉਹ ਹਨ ਜਿਨ੍ਹਾਂ ਦਾ ਸਿਮਰਨ ਹੋ ਸਕਦਾ ਹੈ।

ਇਨ੍ਹਾਂ ਨਾਵਾਂ ਤੋਂ ਬਿਨਾਂ ਦੂਜੀ ਕਿਸਮ ਦੇ ਜਿਹੜੇ ਨਾਮ ਪਰਮਾਤਮਾ ਵਾਸਤੇ ਭਗਤ ਨਾਮਦੇਵ ਜੀ ਨੇ ਵਰਤੇ ਹਨ ਉਨ੍ਹਾਂ ਵਿਚੋਂ ਮੁੱਖ ਨਾਮ ਬੀਠਲ ਹੈ। ਇਹ ਨਾਮ ਕੇਵਲ ਮਹਾਂਰਾਸ਼ਟਰ ਵਿਚ ਹੀ ਪਰਚੱਲਤ ਸੀ। ਬੀਠਲ ਦਾ ਅਰਥ ਮਾਇਆ ਦੇ ਪ੍ਰਭਾਵ ਤੋਂ ਪਰੇ ਕੀਤਾ ਹੋਇਆ ਦੇ ਹਨ। ਬੀਠਲ ਉਹ ਹੈ ਜਿਸ ਤੇ ਕਿਸੇ ਕਿਸਮ ਦੀ ਕਮਜ਼ੋਰੀ ਜਾਂ ਲਾਲਚ

ਦਾ ਅਸਰ ਨਹੀਂ ਹੁੰਦਾ। ਬੀਠਲ ਦੀ ਮੂਰਤੀ ਮਹਾਂਰਾਸ਼ਟਰ ਦੇ ਮੰਦਰਾਂ ਵਿਚ ਰਖੀ ਹੋਈ ਮਿਲਦੀ ਹੈ। ਇਸ ਮੂਰਤੀ ਦਾ ਸਰੂਪ ਵੀ ਆਪਣੀ ਹੀ ਕਿਸਮ ਦਾ ਹੈ। ਪਰੰਤੂ ਨਾਮਦੇਵ ਜੀ ਜਿਸ ਬੀਠਲ ਦਾ ਵਰਣਨ ਕਰਦੇ ਹਨ ਉਹ ਮੂਰਤੀ ਤਕ ਸੀਮਤ ਨਹੀਂ ਹੈ ਸਗੋਂ ਨਾਮਦੇਵ ਦਾ ਬੀਠਲ ਤਾਂ ਪਰਮਾਤਮਾ ਹੀ ਹੈ। ਏਸੇ ਲਈ ਨਾਮਦੇਵ ਜੀ ਦਾ ਬੀਠਲ ਪਰਮਾਤਮਾ ਵਾਂਗ ਸਭਨਾਂ ਥਾਵਾਂ ਤੇ ਕਾਇਮ ਹੈ :

ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥
ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥ ੪ ।
(ਆਸਾ)

(ਹੇਠਾਂ ਅਤੇ ਉਪਰ ਸਭਨੀ ਥਾਈਂ ਬੀਠਲ ਹੀ ਬੀਠਲ ਹੈ। ਬੀਠਲ ਤੋਂ ਖਾਲੀ ਜਗਤ ਰਹਿ ਹੀ ਨਹੀਂ ਸਕਦਾ। ਨਾਮਦੇਵ ਉਸ ਬੀਠਲ ਅਗੇ ਬੇਨਤੀ ਕਰਦਾ ਹੈ ਕਿ ਹੇ ਬੀਠਲ ! ਤੂੰ ਸਾਰੀ ਸ੍ਰਿਸ਼ਟੀ ਵਿਚ ਸਭ ਥਾਵਾਂ ਤੇ ਸਮਾਇਆ ਹੋਇਆ ਹੈਂ।)

ਬੀਠਲ ਦੇ ਮੰਦਰ ਕੇਵਲ ਮਹਾਂਰਾਸ਼ਟਰ ਵਿਚ ਹੀ ਮਿਲਦੇ ਹਨ ਅਤੇ ਉਨ੍ਹਾਂ ਮੰਦਰਾਂ ਵਿਚ ਸਜਾਈ ਹੋਈ ਖਾਸ ਕਿਸਮ ਦੀ ਮੂਰਤੀ ਨੂੰ ਬੀਠਲ ਆਖਦੇ ਹਨ। ਨਾਮਦੇਵ ਜੀ ਨੇ ਬੀਠਲ ਦੇ ਅਰਥ ਮੂਰਤੀ ਤਕ ਸੀਮਤ ਨਹੀਂ ਰਹਿਣ ਦਿੱਤੇ ਸਗੋਂ ਬੀਠਲ ਨੂੰ ਪਰਮਾਤਮਾ ਦਾ ਜਿਊਂਦਾ ਜਾਗਦਾ ਰੂਪ ਸਵੀਕਾਰ ਕੀਤਾ ਹੈ। ਨਾਮਦੇਵ ਜੀ ਮੁਤਾਬਿਕ ਜੋ ਕੋਈ ਮੂਰਤੀ ਨੂੰ ਬੀਠਲ ਸਮਝੀ ਜਾ ਰਿਹਾ ਹੈ ਉਹ ਬੀਠਲ ਦੇ ਅਸਲ ਅਰਥਾਂ ਨੂੰ ਸਮਝਣ ਤੋਂ ਅਸਮਰਥ ਹੈ। ਜੇ ਬੀਠਲ ਨੂੰ ਕੇਵਲ ਮੂਰਤੀ ਸਮਝ ਲਿਆ ਜਾਵੇ ਤਾਂ ਪਰਮਾਤਮਾ ਦੇ ਸਭਨਾਂ ਥਾਵਾਂ ਤੇ ਸਮਾਇਆ ਹੋਇਆ ਹੋਣ ਬਾਰੇ ਸ਼ਕ ਹੋ ਜਾਂਦਾ ਹੈ। ਪਰਮਾਤਮਾ ਦੀ ਨ ਹੀ ਕੋਈ ਖਾਸ ਸ਼ਕਲ ਹੈ ਅਤੇ ਨ ਹੀ ਪਰਮਾਤਮਾ ਕਿਸੇ ਇਕ ਸਥਾਨ ਤਕ ਸੀਮਤ ਹੈ। ਸੋ ਨਾਮਦੇਵ ਜੀ ਨੇ ਜਿਥੇ ਪਰਮਾਤਮਾ ਲਈ ਸ਼ਬਦ ਬੀਠਲ ਵਰਤਕੇ ਆਮ ਪਰਚੱਲਤ ਇਲਾਕਾਈ ਸ਼ਬਦ ਦੀ ਵਰਤੋਂ ਕੀਤੀ ਹੈ ਉਥੇ ਇਸ ਸ਼ਬਦ ਨੂੰ ਸੀਮਤ ਅਰਥਾਂ ਦੀ ਜਕੜ ਵਿਚੋਂ ਮੁਕਤ ਕਰਕੇ ਵਿਸ਼ਾਲ ਅਰਥ ਪਰਦਾਨ ਕੀਤੇ ਹਨ। ਇਸ ਤਰ੍ਹਾਂ ਖਾਸ ਕਿਸਮ ਦੀ ਮੂਰਤੀ ਨਾਲ ਜੁੜਿਆ ਸ਼ਬਦ ਬੀਠਲ, ਪਰਮਾਤਮਾ ਦੇ ਅਰਥਾਂ ਦਾ ਹਾਣੀ ਹੋ ਗਿਆ ਹੈ।

ਪਰਮਾਤਮਾ ਲਈ ਵਰਤੇ ਤੀਜੀ ਕਿਸਮ ਦੇ ਸ਼ਬਦਾਂ ਵਿਚ ਉਹ ਨਾਮ ਹਨ ਜਿਹੜੇ ਗੁਣਾਂ ਤੇ ਆਧਾਰਤ ਹਨ। ਜਿਵੇਂ ਪਰਮਾਤਮਾ ਦਾ ਇਕ ਗੁਣ ਕਰਤਾ ਹੋਣ ਦਾ ਹੈ। ਪਰਮਾਤਮਾ ਕਰਤਾ ਹੋਣ ਕਰਕੇ ਸਭ ਕੁਝ ਪੈਦਾ ਕਰਦਾ ਹੈ। ਇਸ ਗੁਣ ਦੇ ਅਧਾਰ ਤੇ

ਨਾਮਦੇਵ ਜੀ ਨੇ ਪਰਮਾਤਮਾ ਨੂੰ ਬੇਢੀ (ਤਰਖਾਣ) ਆਖਿਆ ਹੈ। ਨਾਮਦੇਵ ਜੀ ਦਾ ਬੇਢੀ ਕੋਈ ਹੱਡ ਮਾਸ ਵਾਲਾ ਤਰਖਾਣ ਨਹੀਂ ਹੈ ਸਗੋਂ ਬੇਢੀ ਤਾਂ ਇਸ ਤਰ੍ਹਾਂ ਸਾਰੀ ਥਾਈਂ ਕਾਇਮ ਹੈ ਜਿਵੇਂ ਫੁੱਲਾਂ ਵਿਚ ਖੁਸ਼ਬੋਈ ਕਾਇਮ ਹੁੰਦੀ ਹੈ ਅਤੇ ਧੁੱਪ ਵਿਚ ਗਰਮੀ ਕਾਇਮ ਹੁੰਦੀ ਹੈ। ਕਿਉਂਕਿ ਜੋ ਕੁਝ ਵੀ ਪੈਦਾ ਹੁੰਦਾ ਹੈ, ਉਹ ਪਰਮਾਤਮਾ ਕਰਕੇ ਹੀ ਪੈਦਾ ਹੁੰਦਾ ਹੈ, ਇਸ ਲਈ ਬੇਢੀ ਨੂੰ 'ਪ੍ਰਾਨ ਆਧਾਰਾ' ਵੀ ਆਖਿਆ ਹੈ :

ਦੇਖੁ ਬੇਢੀ ਰਹਿਓ ਸਮਾਈ॥
ਹਮਾਰੈ ਬੇਢੀ ਪ੍ਰਾਨ ਆਧਾਰਾ॥ ੧ ਰਹਾਉ॥

(ਸੋਰਠ)

(ਵੇਖ ! ਇਹ ਤਰਖਾਣ ਸਭਨਾਂ ਥਾਵਾਂ ਤੇ ਵਿਆਪਕ ਹੈ। ਇਹ ਤਰਖਾਣ ਮੇਰੀ ਜਿੰਦ ਜਾਨ ਹੈ)।

ਪਰਮਾਤਮਾ ਦੇ ਇਸ ਸਰੂਪ ਨੂੰ ਹੋਰ ਵੀ ਸਪਸ਼ਟ ਕਰਨ ਲਈ ਪ੍ਰਸ਼ਨ ਪੈਦਾ ਕੀਤਾ ਹੈ ਕਿ ਬੇਢੀ ਦਾ ਸਰੂਪ ਕਿਹੋ ਜਿਹਾ ਹੈ ? ਨਾਮਦੇਵ ਜੀ ਨੇ ਉਤਰ ਇਹ ਦਿਤਾ ਹੈ ਕਿ ਭਾਵੇਂ ਪਰਮਾਤਮਾ ਦਾ ਨਾਮ ਬੇਢੀ ਰੱਖ ਲਿਆ ਹੈ ਪ੍ਰੰਤੂ ਬੇਢੀ ਦਾ ਹੁਲੀਆ ਬਿਆਨ ਨਹੀਂ ਕੀਤਾ ਜਾ ਸਕਦਾ :

ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ॥
ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ॥ ੩॥

(ਸੋਰਠ)

(ਜਿਵੇਂ ਜੇ ਗੂੰਗਾ ਬੜਾ ਸੁਆਦਲਾ ਪਦਾਰਥ ਖਾ ਲਵੇ ਤਾਂ ਵੀ ਉਸ ਦਾ ਸੁਆਦ ਨਹੀਂ ਦਸ ਸਕਦਾ। ਤਿਵੇਂ ਹੀ ਇਸ ਪਰਮਾਤਮਾ ਰੂਪ ਤਰਖਾਣ ਦਾ ਹੁਲੀਆ ਬਿਆਨ ਨਹੀਂ ਕੀਤਾ ਜਾ ਸਕਦਾ। ਉਹ ਸਭਨਾਂ ਵਿਚ ਅਤੇ ਸਭ ਥਾਵਾਂ ਤੇ ਵਿਆਪਕ ਹੈ )।

ਏਸੇ ਗੁਣ ਦੇ ਆਧਾਰ ਤੇ ਪਰਮਾਤਮਾ ਨੂੰ 'ਤ੍ਰਿਭਵਨ ਧਨੀ' ਅਤੇ 'ਤ੍ਰਿਭਵਨ ਪਤੀ' ਵੀ ਆਖਿਆ ਹੈ। ਤ੍ਰਿਭਵਨ ਦਾ ਅਰਥ ਤਿੰਨ ਜਗਤ-ਧਰਤੀ, ਆਕਾਸ਼ ਤੇ ਪਾਤਾਲ ਹਨ। ਕਿਉਂਕਿ ਪਰਮਾਤਮਾ ਪੈਦਾ ਕਰਨ ਤੋਂ ਬਾਦ ਜਿਸ ਕਿਸੇ ਨੂੰ ਪੈਦਾ ਕਰਦਾ ਹੈ, ਉਸ ਦੀ ਪਾਲਨਾ ਵੀ ਕਰਦਾ ਹੈ, ਇਸ ਲਈ ਪਰਮਾਤਮਾ ਨੂੰ ਗੋਪਾਲ ਵੀ ਆਖਿਆ ਹੈ।

ਚੌਥੀ ਕਿਸਮ ਦੇ ਨਾਮ ਵੀ ਗੁਣ ਆਧਾਰਤ ਹਨ ਪਰੰਤੂ ਉਹ ਇਲਾਕਾਈ ਬੰਧਨ ਤੋਂ ਉਪਰ ਹਨ। ਜਿਵੇਂ ਜਗਜੀਵਨ ਅਤੇ ਪੁਰਖੋਤਮ ਆਦਿ। ਪਰਮਾਤਮਾ ਮਨੁੱਖਾਂ ਨਾਲੋਂ ਬਹੁਤ

ਸ੍ਰੇਸ਼ਟ ਹੈ। ਏਸੇ ਲਈ ਪਰਮਾਤਮਾ ਨੂੰ ਪੁਰਖੋਤਮ ਆਖਿਆ ਹੈ। ਪਰਮਾਤਮਾ ਪੁਰਖੋਤਮ ਤਾਂ ਹੈ ਪਰੰਤੂ ਨਜ਼ਰ ਨਹੀਂ ਆਉਂਦਾ ਅਤੇ ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ। ਇਸ ਕਰਕੇ ਪਰਮਾਤਮਾ ਨੂੰ ਅਬਿਗਤ (ਅਦ੍ਰਿਸ਼ਟ) ਆਖਿਆ ਹੈ। ਇਨ੍ਹਾਂ ਦੋਹਾਂ ਗੁਣਾਂ ਦੇ ਬਾਵਜੂਦ ਪਰਮਾਤਮਾ ਮਨੁੱਖ ਨਾਲ ਜੁੜਿਆ ਹੋਇਆ ਹੈ। ਮਨੁੱਖ ਨਾਲ ਪਰਮਾਤਮਾ ਦਾ ਸਿੱਧਾ ਸੰਬੰਧ ਹੈ। ਮਨੁੱਖ ਨਾਲ ਸੰਬੰਧਤ ਹੋਣ ਕਰਕੇ ਹੀ ਨਾਮਦੇਵ ਜੀ ਨੇ ਪਰਮਾਤਮਾ ਨੂੰ ਜਗਜੀਵਨ ਆਖਿਆ ਹੈ :

ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾਚੀ ਅਬਿਗਤੁ ਬਾਣੀ॥<br>
ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ॥

(ਪ੍ਰਭਾਤੀ)

(ਜੋ ਮਨੁੱਖ ਉੱਤਮ ਪੁਰਖ ਪ੍ਰਭੂ ਨੂੰ ਸਭਨਾਂ ਥਾਵਾਂ ਤੇ ਵਿਆਪਕ ਸਮਝ ਕੇ ਸਿਮਰਦੇ ਹਨ, ਉਨ੍ਹਾਂ ਦੀ ਬਾਣੀ ਪ੍ਰਭੂ ਦਾ ਨਾਮ (ਅਬਿਗਤ) ਬਨ ਜਾਂਦੀ ਹੈ। ਨਾਮਦੇਵ ਜੀ ਆਖਦੇ ਹਨ, ਉਨ੍ਹਾਂ ਮਨੁੱਖਾਂ ਨੇ ਅਚਰਜ, ਅਲੱਖ ਅਤੇ ਜਗਤ ਦੇ ਜੀਵਨ ਦਾਤਾ ਪ੍ਰਭੂ ਨੂੰ ਆਪਣੇ ਦਿਲ ਵਿਚ ਹੀ ਲਭ ਲਿਆ ਹੈ )।

ਇਹ ਚਾਰੇ ਕਿਸਮ ਦੇ ਨਾਮ ਪਰਮਾਤਮਾ ਨੂੰ ਸੌਖੀ ਤਰ੍ਹਾਂ ਸਮਝ ਲੈਣ ਦੇ ਯਤਨ ਵਿਚੋਂ ਪੈਦਾ ਹੋਏ ਹਨ। ਇਨ੍ਹਾਂ ਨਾਵਾਂ ਵਿਚੋਂ ਕੋਈ ਸਾਖਸ਼ਾਤ ਤਸਵੀਰ ਸਾਹਮਣੇ ਨਹੀਂ ਆਉਂਦੀ ਪਰੰਤੂ ਇਹ ਅਨੁਭਵ ਜ਼ਰੂਰ ਪੈਦਾ ਹੁੰਦਾ ਹੈ ਕਿ ਪਰਮਾਤਮਾ ਭਾਵੇਂ ਨ ਦਿੱਸ਼ਣ ਵਾਲੀ ਸ਼ਕਤੀ ਹੈ ਪਰੰਤੂ ਇਸ ਦੇ ਹੋਂਦ ਵਿਚ ਕੋਈ ਸ਼ੰਕਾ ਨਹੀਂ ਹੈ। ਇਹ ਸ਼ਕਤੀ ਸਾਰੇ ਥਾਵਾਂ ਵਿਚ ਵਿਆਪਕ ਹੈ। ਇਸ ਨੂੰ ਵੇਖਿਆ ਨਹੀਂ ਜਾ ਸਕਦਾ ਅਤੇ ਕੇਵਲ ਮਹਿਸੂਸ ਹੀ ਕੀਤਾ ਜਾ ਸਕਦਾ ਹੈ। ਨਾਮ ਤਾਂ ਪਰਮਾਤਮਾ ਦਾ ਕੇਵਲ ਇਕ ਪੱਖ ਜਾਂ ਗੁਣ ਹੀ ਪੇਸ਼ ਕਰਦੇ ਹਨ। ਏਸੇ ਕਰਕੇ ਅੱਡ ਅੱਡ ਰਿਸ਼ੀਆਂ, ਮੁਨੀਆਂ, ਭਗਤਾਂ ਤੇ ਸੰਤਾਂ ਨੇ ਪਰਮਾਤਮਾ ਨੂੰ ਅੱਡ ਅੱਡ ਨਾਵਾਂ ਨਾਲ ਯਾਦ ਕੀਤਾ ਹੈ। ਇਨ੍ਹਾਂ ਨਾਵਾਂ ਦੇ ਆਧਾਰ ਤੇ ਪਰਮਾਤਮਾ ਨੂੰ ਸੀਮਤ ਘੇਰੇ ਵਿਚ ਰਖਕੇ ਵੇਖਣ ਦੀਆਂ ਉਦਾਹਰਣਾਂ ਵੀ ਮਿਲਦੀਆਂ ਹਨ। ਜਿਵੇਂ ਹਿੰਦੂਆਂ ਅਨੁਸਾਰ ਪਰਮਾਤਮਾ ਮੰਦਰ ਵਿਚ ਹੈ ਪਰੰਤੂ ਮੁਸਲਮਾਨਾਂ ਅਨੁਸਾਰ ਪਰਮਾਤਮਾ ਮਸੀਤ ਵਿਚ ਹੈ। ਨਾਮਦੇਵ ਜੀ ਪਰਮਾਤਮਾ ਨੂੰ ਸੀਮਤ ਕਰਕੇ ਨਹੀਂ ਵੇਖਦੇ ਸਗੋਂ ਇਹ ਧਾਰਨਾ ਪਰਗਟ ਕਰਦੇ ਹਨ ਕਿ ਮੇਰਾ ਪਰਮਾਤਮਾ ਕਿਸੇ ਇਕ ਸਥਾਨ ਜਾਂ ਕਿਸੇ ਇਕ ਜਾਤੀ ਨਾਲ ਬੱਝਾ ਹੋਇਆ ਨਹੀਂ ਹੈ:

ਹਿੰਦੂ ਪੂਜੈ ਦੇਹੁਰਾ ਮੁਸਲਮਾਣ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥ ੪ ॥ (ਗੋਂਡ)

(ਹਿੰਦੂ ਮੰਦਰ ਨੂੰ ਪੂਜਦਾ ਹੈ ਅਤੇ ਮੁਸਲਮਾਨ ਮਸੀਤ ਦੀ ਪੂਜਾ ਕਰਦਾ ਹੈ। ਨਾਮਦੇਵ ਜੀ ਉਸ ਪਰਮਾਤਮਾ ਦੀ ਪੂਜਾ ਕਰਦੇ ਹਨ ਜਿਹੜਾ ਨ ਮੰਦਰ ਵਿਚ ਹੈ ਅਤੇ ਨ ਮਸੀਤ ਵਿਚ ਹੈ)।

ਪਰਮਾਤਮਾ ਤਾਂ ਸਵਾਮੀ ਹੈ, ਮਾਲਕ ਹੈ। ਫਿਰ ਉਹ ਕੈਦ ਕਿਵੇਂ ਹੋ ਸਕਦਾ ਹੈ ? ਮਾਲਕ ਵੀ ਉਹ ਅਜਿਹਾ ਹੈ ਜਿਹੜਾ ਸਭਨਾਂ ਨੂੰ ਇਕੋ ਜਿਹਾ ਸਮਝਕੇ, ਸਭਨਾਂ ਦੀ ਮਦਦ ਕਰਦਾ ਹੈ। ਏਸੇ ਲਈ ਨਾਮਦੇਵ ਜੀ ਨੇ ਵਿਸ਼ਵਾਸ ਪ੍ਰਗਟ ਕੀਤਾ ਹੈ ਕਿ ਪਰਮਾਤਮਾ ਦੀ ਸ਼ਰਨ ਆਉਣ ਵਾਲੇ ਅਵਸ਼ ਸਫਲ ਹੁੰਦੇ ਹਨ। ਸਫਲ ਹੋਣ ਲਈ ਜ਼ਰੂਰੀ ਨਹੀਂ ਕਿ ਬਹੁਤ ਵਡਾ ਭਜਨੀਕ ਬਣਿਆ ਜਾਵੇ ਜਾਂ ਕਿਸੇ ਬਹੁਤ ਵਡੇ ਖਾਨਦਾਨ ਵਿਚ ਜਨਮ ਲਿਆ ਹੋਵੇ। ਇਹ ਵੀ ਜ਼ਰੂਰੀ ਨਹੀਂ ਕਿ ਚੰਗੇ ਕੰਮ ਕਰਨ ਵਾਲਾ ਹੀ ਸਫਲ ਹੋ ਸਕਦਾ ਹੈ। ਪਰਮਾਤਮਾ ਤਾਂ ਸਵਾਮੀ ਹੈ ਤੇ ਸਵਾਮੀ ਜਿਸ ਤੇ ਵੀ ਕਿਰਪਾ ਕਰੇ ਉਹ ਸਫਲ ਹੋ ਸਕਦਾ ਹੈ। ਸਵਾਮੀ ਖੁਸ਼ ਹੈ ਤਾਂ ਉਸ ਦੇ ਸਾਥ ਵਿਚ ਜਪਹੀਨ, ਤਪਹੀਨ, ਕੁਲਹੀਨ ਤੇ ਕਰਮਹੀਨ ਵੀ ਸਫਲ ਹੋ ਜਾਂਦੇ ਹਨ :

ਜਪਹੀਨ ਤਪਹੀਨ ਕੁਲਹੀਨ ਕ੍ਰਮਹੀਨ ਨਾਮੇ ਕੇ ਸੁਆਮੀ ਤੇਊ ਤਰੇ ॥ (ਗਉੜੀ)

(ਜਿਨ੍ਹਾਂ ਨੇ ਜਪ ਨਹੀਂ ਕੀਤਾ, ਤਪ ਨਹੀਂ ਕੀਤਾ, ਉਚੀ ਕੁਲ ਵਿਚ ਪੈਦਾ ਨਹੀਂ ਹੋਏ, ਪਵਿਤਰ ਕੰਮ ਨਹੀਂ ਕੀਤੇ, ਨਾਮਦੇਵ ਜੀ ਦੇ ਸੁਆਮੀ ਪਰਮਾਤਮਾ ਨਾਲ ਲਗ ਕੇ ਉਹ ਸਭ ਵੀ ਤਰ ਗਏ)।

ਤਰ ਜਾਣ ਦੀ ਜਾਂ ਸਫਲ ਹੋਣ ਦੀ ਨਿਸ਼ਾਨੀ ਸਰੀਰ (ਦੇਹ) ਦਾ ਸੁੰਦਰ (ਸੁਦੇਹੀ) ਹੋ ਜਾਣਾ ਹੈ ਅਤੇ ਅਜਿਹਾ ਪ੍ਰਭੂ ਦੇ ਮਿਲਾਪ ਨਾਲ ਹੀ ਹੋ ਸਕਦਾ ਹੈ। ਦੇਹ ਦਾ ਸੁਦੇਹ ਹੋਣਾ ਸਰੀਰਕ ਸੁੰਦਰਤਾ ਨਹੀਂ ਹੈ ਸਗੋਂ ਅੰਦਰੋਂ ਸੁੰਦਰ ਹੋਣਾ ਹੈ। ਇਹ ਗੁਣਾਂ ਨਾਲ ਆਉਣ ਵਾਲੀ ਤਬਦੀਲੀ ਹੈ ਅਤੇ ਇਸ ਨਾਲ ਸ਼ਖ਼ਸੀਅਤ ਅਵੱਸ਼ ਬਦਲਦੀ ਹੈ :

ਮੋ ਕਉ ਮਿਲਿਓ ਰਾਮੁ ਸਨੇਹੀ।
ਜਿਹ ਮਿਲਿਐ ਦੇਹ ਸੁਦੇਹੀ ॥ ੧ ॥ ਰਹਾਉ ॥

(ਸੋਰਠ)

(ਮੈਨੂੰ ਪਿਆਰ ਕਰਨ ਵਾਲਾ ਪਰਮਾਤਮਾ (ਰਾਮ) ਮਿਲ ਪਿਆ ਹੈ। ਜਿਸ ਦੇ ਮਿਲਣ ਨਾਲ ਮੇਰਾ ਸਰੀਰ ਹੋਰ ਵੀ ਸੁੰਦਰ ਹੋ ਗਿਆ ਹੈ )।

ਪਰਮਾਤਮਾ ਨੂੰ ਰਾਜਾ ਵੀ ਆਖਿਆ ਹੈ। ਰਾਜਾ ਇਸ ਲਈ ਆਖਿਆ ਹੈ ਕਿਉਂਕਿ ਪਰਮਾਤਮਾ ਦਾ ਹੁਕਮ ਸਭ ਪਾਸੇ ਚਲਦਾ ਹੈ। ਪਰਮਾਤਮਾ ਅਜਿਹਾਂ ਬਾਦਸ਼ਾਹ ਹੈਂ ਕਿ ਜੋ ਕੋਈ ਇਸ ਦੀ ਸੇਵਾ ਕਰਦਾ ਹੈ ਉਸ ਨੂੰ ਉਸ ਸੇਵਾ ਦਾ ਫਲ ਜਰੂਰ ਦੇਂਦਾ ਹੈ :

ਰਾਜਾ ਰਾਮ ਜਪਤ ਕੋ ਕੋ ਨ ਤਰਿਓ।

(ਮਾਰੂ)

(ਬਾਦਸ਼ਾਹ ਰੂਪ ਪ੍ਰਭੂ ਦਾ ਨਾਮ ਜਪਣ ਵਾਲੇ ਕਿਹੜੇ ਕਿਹੜੇ ਨਹੀਂ ਤਰੇ ) ?

ਦੁਨੀਆਂ ਵਿਚਲੇ ਬਾਦਸ਼ਾਹ ਵਿਚ ਅਤੇ ਪਰਮਾਤਮਾ ਵਿਚ ਫਰਕ ਵੀ ਕਾਇਮ ਹੈ। ਬਾਦਸ਼ਾਹ ਆਮ ਲੋਕਾਂ ਨਾਲ ਘੁਲਦਾ ਮਿਲਦਾ ਨਹੀਂ ਹੈ ਅਤੇ ਇਕ ਵਿੱਥ ਬਣਾਕੇ ਰਖਦਾ ਹੈ ਪਰੰਤੂ ਪਰਮਾਤਮਾ ਅਜਿਹਾ ਨਹੀਂ ਕਰਦਾ। ਜਿਵੇਂ ਪਿਛੇ ਦਸਿਆ ਹੈ ਪਰਮਾਤਮਾ ਤਾਂ ਹਰ ਇਕ ਵਿਚ, ਹਰ ਇਕ ਥਾਂ ਤੇ ਅਤੇ ਹਰ ਹਾਲਤ ਵਿਚ ਕਾਇਮ ਹੈ। ਪਰਮਾਤਮਾ ਮਨੁੱਖ ਨਾਲ ਇਸ ਤਰ੍ਹਾਂ ਜੁੜਿਆ ਹੋਇਆ ਹੈ ਜਿਵੇ ਪਤੀ ਆਪਣੀ ਪਤਨੀ ਨਾਲ ਜੁੜਿਆ ਹੁੰਦਾ ਹੈ। ਏਸੇ ਲਈ ਪਰਮਾਤਮਾ ਨੂੰ ਪਤੀ ਵੀ ਆਖਿਆ ਹੈਂ। ਭਗਤ ਨਾਮਦੇਵ ਜੀ ਨੇ ਤਾਂ ਪਰਮਾਤਮਾ ਨੂੰ ਲਾੜਾ (ਦੂਲਹ) ਆਖਿਆ ਹੈ। ਪਰਮਾਤਮਾ ਅਜਿਹਾ ਪਤੀ ਹੈ ਜਿਸ ਦੀ ਸ਼ਰਨ ਪੈਣ ਨਾਲ ਮੁਕਤੀ ਵੀ ਪ੍ਰਾਪਤ ਹੁੰਦੀ ਹੈ ਅਤੇ ਨਾਲ ਹੀ ਇੱਜ਼ਤ ਵੀ ਵਧ ਜਾਂਦੀ ਹੈ :

ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨ ਪਰਿਉ ॥
ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰ ਧਰਿਓ ॥ ੧ ॥

(ਮਾਰੂ)

(ਚਾਰੇ ਕਿਸਮ ਦੀਆਂ ਮੁਕਤੀਆਂ ਅਤੇ ਅਠਾਰਾਂ ਸਿਧੀਆਂ ਰਲਕੇ ਦੂਲਹ ਪ੍ਰਭੂ ਦੀ ਸ਼ਰਨ ਪਈਆਂ ਹੋਈਆਂ ਹਨ। ਉਹੀ ਮਨੁੱਖ ਮੁਕਤ ਹੁੰਦਾ ਹੈ, ਚਾਰੇ ਜੁੱਗਾਂ ਵਿਚ ਉਘਾ ਹੁੰਦਾ ਹੈ, ਸੋਭਾ ਪਾਉਂਦਾ ਹੈ ਅਤੇ ਵਡਿਆਈ ਪ੍ਰਾਪਤ ਕਰਦਾ ਹੈ ਜਿਹੜਾ ਪ੍ਰਭੂ ਦੀ ਸ਼ਰਨ ਆਇਆ ਹੈ )।

ਸੋ ਮਨੁੱਖ ਨੇ ਪ੍ਰਭੂ ਦੀ ਨੇੜਤਾ ਵਾਲੇ ਨਾਮ ਤਾਂ ਲਭ ਲਏ ਹਨ ਪਰੰਤੂ ਅਸਲ ਨੇੜਤਾ ਸ਼ਰਨ ਪਿਆਂ ਹੀ ਪ੍ਰਾਪਤ ਹੁੰਦੀ ਹੈ। ਪਰਮਾਤਮਾ ਮਨੁੱਖ ਲਈ ਕੋਈ ਵਿਵਰਜਤ ਸ਼ਕਤੀ

ਨਹੀਂ ਹੈ ਸਗੋਂ ਪਰਮਾਤਮਾ ਮਨੁੱਖ ਵਾਸਤੇ ਹੈ ਅਤੇ ਹਰ ਕੋਈ ਇਸ ਨੂੰ ਪ੍ਰਾਪਤ ਕਰ ਸਕਦਾ ਹੈ। ਏਸੇ ਲਈ ਉਪਰੋਕਤ ਨਾਵਾਂ ਤੋਂ ਜਿਹੜੀ ਪ੍ਰਭੂ ਦੀ ਮੂਰਤ ਸਾਹਮਣੇ ਆਉਂਦੀ ਹੈ ਉਹ "ਦਿਗਰ ਕੋ ਨਹੀ" ਦੀ ਹੈ। ਸਭਨਾਂ ਵਿਚ ਵਿਆਪਕ ਹੋ ਕੇ ਵੀ ਪਰਮਾਤਮਾ ਦਿਸਦਾ ਨਹੀਂ ਹੈ ਅਤੇ ਸਭਨਾਂ ਵਿਚ ਵਿਆਪਕ ਹੋਣ ਦੇ ਬਾਵਜੂਦ ਪਰਮਾਤਮਾ ਇਕ ਹੈ। ਨ ਦਿਸਣ ਦਾ ਕਾਰਨ ਇਹ ਹੈ ਕਿ ਉਸ ਦੀ ਕੋਈ ਸ਼ਕਲ ਨਹੀਂ ਹੈ। ਪ੍ਰਮਾਤਮਾ ਬਾਰੇ ਅੱਡ ਅੱਡ ਰਾਇਆਂ ਬਣਨ ਦਾ ਕਾਰਨ ਮਾਇਆ ਦਾ ਝਮੇਲਾ ਹੈ। ਮਾਇਆ, ਮਨੁੱਖ ਦੀ ਦ੍ਰਿਸ਼ਟੀ ਦਾ ਰੰਗ ਉਹੋ ਜਿਹਾ ਕਰ ਲੈਂਦੀ ਹੈ ਜਿਹੋ ਜਿਹਾ ਮਾਇਆ ਦਾ ਆਪਣਾ ਰੰਗ ਹੁੰਦਾ ਹੈ। ਮਾਇਆ ਦੀ ਇਸ ਖੇਡ ਨੂੰ ਕੋਈ ਵਿਰਲਾ ਹੀ ਸਮਝਦਾ ਹੈ। ਇਸ ਕਥਨ ਦੀ ਪ੍ਰੋੜ੍ਹਤਾ ਭਗਤ ਨਾਮਦੇਵ ਜੀ ਦੀ ਬਾਣੀ ਵਿਚੋਂ ਹੋ ਜਾਂਦੀ ਹੈ :

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥ ੧ ।

(ਆਸਾ)

(ਇਕ ਪਰਮਾਤਮਾ ਅਨੇਕ ਰੂਪ ਧਾਰ ਕੇ ਹਰ ਥਾਂ ਕਾਇਮ ਹੈ ਅਤੇ ਭਰਪੂਰ ਹੈ। ਮੈਂ ਜਿਧਰ ਵੇਖਦਾ ਹਾਂ ਉਹੀ ਨਜ਼ਰ ਆਉਂਦਾ ਹੈ। ਪਰ ਇਸ ਭੇਤ ਨੂੰ ਕੋਈ ਵਿਰਲਾ ਹੀ ਸਮਝਦਾ ਹੈ ਕਿਉਂਕਿ ਜੀਵ ਆਮ ਤੌਰ ਤੇ ਮਾਇਆ ਦੀਆਂ ਰੰਗਾਂ ਰੰਗ ਖਿੱਚਾਂ ਦੇ ਮੋਹ ਵਿਚ ਫਸੇ ਹੋਏ ਹਨ )।

ਪਰਮਾਤਮਾ ਦਾ ਇਕ ਲਛਣ 'ਅਕੁਲ' ਹੋਣਾ ਪਰਵਾਨ ਕੀਤਾ ਹੈ । 'ਅਕੁਲ' ਹੋਣ ਕਰਕੇ ਪਰਮਾਤਮਾ ਕਿਸੇ ਕੁਲ ਵਿਚ ਪੈਦਾ ਨਹੀਂ ਹੁੰਦਾ। ਪੈਂਦਾ ਨ ਹੋਣ ਕਾਰਣ, ਪਰਮਾਤਮਾ ਕਿਸੇ ਕਮਜ਼ੋਰੀ, ਲਾਲਚ ਜਾਂ ਦੁੱਖ ਦਾ ਸ਼ਿਕਾਰ ਨਹੀਂ ਹੁੰਦਾ। ਪਰਮਾਤਮਾ ਫਿਰ ਨਿਵਾਸ ਕਿਥੇ ਕਰਦਾ ਹੈ ? ਇਸ ਪ੍ਰਸ਼ਨ ਦਾ ਉੱਤਰ ਦੇਂਦਿਆ ਭਗਤ ਨਾਮਦੇਵ ਜੀ ਨੇ ਦੱਸਿਆ ਹੈ ਕਿ ਉਹ ਜੀਵ ਦੇ ਬਹੁਤ ਨੇੜੇ ਵੱਸਦਾ ਹੈ:

ਨੇਰੈ ਨਾਹੀ ਦੂਰਿ ॥
ਨਿਜ ਆਤਮੈ ਰਹਿਆ ਭਰਪੂਰਿ ॥ ੩ ॥

(ਸੋਰਠਿ)

ਕੀ ਕਰਦਾ ਹੈ ਨੇੜੇ ਰਹਿ ਕੇ ? ਇਸ ਦਾ ਉੱਤਰ ਵੀ ਨਾਮਦੇਵ ਜੀ ਨੇ ਦਿੱਤਾ ਹੋਇਆ ਹੈ। ਨਾਮਦੇਵ ਜੀ ਦਾ ਮੱਤ ਹੈ ਕਿ ਪਰਮਾਤਮਾ ਦਇਆਲੂ ਤੇ ਕ੍ਰਿਪਾਲੂ ਹੈ। ਉਹ

ਰਹਿਮ ਕਰਨ ਵਾਲਾ ਹੋਣ ਕਰਕੇ ਰਹੀਮ ਹੈ ਅਤੇ ਬਖਸ਼ਸ਼ ਕਰਨ ਵਾਲਾ ਹੋਣ ਕਰਕੇ ਕਰੀਮ ਹੈ। ਪਰਮਾਤਮਾ ਦੇ ਗੁਣਾਂ ਦਾ ਮਨੁੱਖ ਨੂੰ ਲਾਭ ਹੋ ਰਿਹਾ ਹੈ ਅਤੇ ਇਸ਼ ਲਾਭ ਪ੍ਰਤੀ ਚੇਤੰਨ ਹੋ ਜਾਣਾ ਮਨੁੱਖ ਦਾ ਧਰਮ ਹੈ :

ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥
ਹਾਜਰਾ ਹਜੂਰਿ ਦਰਿ ਪੇਸਿ ਤੂ ਮਨੀ ॥ ੧ ॥
... ... ... ... ... ... ... ... ...
ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥
ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ । ੩ ।

(ਤਿਲੰਗ)

(ਹੇ ਅਲਾਹ ! ਹੇ ਮਿਹਰ ਕਰਨ ਵਾਲੇ ! ਹੇ ਰਹਿਮ ਕਰਨ ਵਾਲੇ ! ਤੂੰ ਅਮੀਰ ਹੈ। ਤੂੰ ਹਮੇਸ਼ਾ ਹਾਜਰ ਹਜੂਰ ਹੈਂ । ਹੇ ਨਾਮਦੇਵ ਦੇ ਮਾਲਕ ! ਤੂੰ ਬਖਸ਼ਸ਼ਾਂ ਕਰਨ ਵਾਲਾ ਹੈਂ, ਦਿਲ ਦੀਆਂ ਜਾਨਣ ਵਾਲਾ ਹੈਂ । ਅਤੇ ਸਭ ਨੂੰ ਵੇਖਣ ਵਾਲਾ ਹੈ। ਮੈਂ ਤੇਰਾ ਕਿਹੜਾ ਕਿਹੜਾ ਗੁਣ ਬਿਆਨ ਕਰਾਂ )।

ਮਨੁੱਖ ਅਤੇ ਪਰਮਾਤਮਾ ਦੇ ਅਟੁੱਟ ਰਿਸ਼ਤੇ ਦੇ ਨਾਲ ਨਾਲ ਪਰਮਾਤਮਾ ਦਾ ਜਿਹੜਾ ਸਰੂਪ ਭਗਤ ਨਾਮਦੇਵ ਜੀ ਦੀ ਬਾਣੀ ਵਿਚੋਂ ਉਘੜਦਾ ਹੈ ਉਹ ਗੁਣਾਂ ਤੇ ਆਧਾਰਤ ਹੈ ਨ ਕਿ ਕਿਸੇ ਸ਼ਕਲ ਸੂਰਤ ਤੇ ਆਧਾਰਤ ਹੈ। ਪਰਮਾਤਮਾ ਦਾ ਮੁੱਖ ਰੂਪ ਤਾਂ ਸ਼ਕਤੀ ਰੂਪ ਹੀ ਹੈ ਜਿਸ ਨੂੰ ਵੇਖਿਆ ਤੇ ਵਿਖਾਇਆ ਨਹੀਂ ਜਾ ਸਕਦਾ ਅਤੇ ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ।

5.

# ਗੁਰੂ

ਗੁਰੂ ਸ਼ਬਦ ਆਮ ਤੌਰ ਤੇ ਦੋ ਅਰਥਾਂ ਵਿਚ ਵਰਤਿਆ ਜਾਂਦਾ ਹੈ। ਆਮ ਪਰਚੱਲਤ ਅਰਥਾਂ ਮੁਤਾਬਿਕ ਗੁਰੂ ਉਸਤਾਦ ਨੂੰ ਆਖਦੇ ਹਨ। ਨਿਸਚਤ ਢੰਗ ਨਾਲ ਕਿਸੇ ਵੀ ਕਿਸਮ ਦੀ ਸਿੱਖਿਆ ਦੇਣ ਵਾਲੇ ਵਿਅਕਤੀ ਨੂੰ ਗੁਰੂ ਆਖ ਦੇਂਦੇ ਹਨ। ਗੁਰੂ ਇਸ ਤਰ੍ਹਾਂ ਉਸਤਾਦ ਸ਼ਬਦ ਦਾ ਹੀ ਸਮਾਨਾਰਥਕ ਹੋ ਜਾਂਦਾ ਹੈ। ਇਸ ਘੇਰੇ ਵਿਚ ਸਾਰੇ ਉਹ ਉਸਤਾਦ ਆ ਜਾਂਦੇ ਹਨ ਜੋ ਪੁਸਤਕਾਂ ਜਾਂ ਹੋਰ ਕਿਸੇ ਸ੍ਰੋਤ ਤੋਂ ਪ੍ਰਾਪਤ ਕੀਤੇ ਗਿਆਨ ਨੂੰ ਅਗੇ ਵੰਡਦੇ ਹਨ। ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਅਧਿਆਪਕਾਂ ਲਈ ਭਾਵੇਂ ਗੁਰੂ ਸ਼ਬਦ ਵਧੇਰੇ ਪਰਚੱਲਤ ਨਹੀਂ ਰਿਹਾ ਪਰੰਤੂ ਪੁਰਾਣੇ ਸਮਿਆਂ ਵਿਚ ਵਿਦਿਆ ਦੇਣ ਵਾਲੇ ਉਸਤਾਦਾਂ ਵਾਸਤੇ ਸ਼ਬਦ ਗੁਰੂ ਆਮ ਵਰਤਿਆ ਜਾਂਦਾ ਸੀ। ਪਰ ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਸ਼ਬਦ ਗੁਰੂ ਦੀ ਵਰਤੋਂ ਜਿਨ੍ਹਾਂ ਅਰਥਾਂ ਵਿਚ ਕੀਤੀ ਹੈ, ਉਸ ਦਾ ਪਰਸੰਗ ਇਸ ਨਾਲੋਂ ਵੱਖਰਾ ਹੈ। ਭਗਤ ਜੀ ਅਨੁਸਾਰ ਗੁਰੂ ਦੇ ਅਰਥ ਅਗਿਆਨ ਦੂਰ ਕਰਨ ਵਾਲੇ ਦੇ ਅਤੇ ਸੱਚ ਨੂੰ ਹਿਰਦੇ ਵਿਚ ਵਸਾਉਣ ਵਾਲੇ ਦੇ ਹਨ। ਸੋ ਪਹਿਲੇ ਅਰਥਾਂ ਵਿਚ ਗੁਰੂ ਸ਼ਬਦ ਦਾ ਪਰਸੰਗ ਦੁਨਿਆਵੀ ਹੈ ਅਤੇ ਦੂਜੇ ਅਰਥਾਂ ਵਿਚ ਗੁਰੂ ਸ਼ਬਦ ਦਾ ਪਰਸੰਗ ਅਧਿਆਤਮਕ ਜਾਂ ਧਾਰਮਿਕ ਹੈ।

ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਗੁਰੂ ਸ਼ਬਦ ਦੀ ਸਿੱਧੇ ਤੌਰ ਤੇ ਵਿਆਖਿਆ ਨਹੀਂ ਕੀਤੀ ਜਾਪਦੀ। ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਦੀ ਵਿਆਖਿਆ

ਕੀਤੀ ਹੋਈ ਮਿਲਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ :

ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ ।

(ਜਿਸ ਨੇ ਪਾਰਬ੍ਰਹਮ ਪਰਮਾਤਮਾ ਨੂੰ ਜਾਣਿਆ ਹੈ ਉਸ ਦਾ ਨਾਮ ਸਤਿਗੁਰੂ ਹੈ)।

ਭਗਤ ਨਾਮਦੇਵ ਜੀ ਦੀ ਬਾਣੀ ਵਿਚ ਸਤਿਗੁਰੂ ਅਤੇ ਗੁਰੂ ਦੇ ਇਹੀ ਅਰਥ ਲਏ ਹੋਏ ਹਨ। ਭਗਤ ਜੀ ਨੇ ਗੁਰੂ ਦੀ ਬੜੀ ਮਹਿਮਾ ਕੀਤੀ ਹੈ। ਭਗਤ ਜੀ ਜਦੋਂ ਪਰਮਾਤਮਾ ਕੋਲੋਂ ਕੁਝ ਮੰਗਦੇ ਹਨ ਤਾਂ ਇਹ ਆਖਦੇ ਹਨ ਕਿ ਹੇ ਸਤਿਗੁਰੂ ! ਜੇ ਕੁਝ ਦੇਣਾ ਹੀ ਹੈ ਤਾਂ ਸਤਿਗੁਰੂ ਮਿਲਾ ਦੇ। ਭਗਤ ਜੀ ਨੇ ਆਪਣੀ ਬਾਣੀ ਵਿਚ ਇਹ ਵਿਸ਼ਵਾਸ ਵੀ ਪੇਸ਼ ਕੀਤਾ ਹੈ ਕਿ ਗੁਰੂ ਦਾ ਸਹਾਰਾ ਹੀ ਇਕ ਅਜਿਹੀ ਸ਼ਕਤੀ ਹੈ, ਜਿਹੜੀ ਮਨੁੱਖ ਨੂੰ ਸੰਸਾਰ ਸਾਗਰ ਤੋਂ ਪਾਰ ਲੰਘਾ ਸਕਦੀ ਹੈ। ਸਤਿਗੁਰੂ ਦੀ ਅਗਵਾਈ ਪ੍ਰਤੀ ਨਾਮਦੇਵ ਜੀ ਆਖਦੇ ਹਨ :

ਹੋਹੁ ਦਇਆਲੁ ਸਤਿਗੁਰ ਮੇਲਿ ਤੂੰ ਮੋ ਕਉ ॥
ਪਾਰਿ ਉਤਾਰੇ ਕੇਸਵਾ ॥ ੩ ॥ (ਬਸੰਤ)

(ਹੇ ਪਰਮਾਤਮਾਂ ! ਮੇਰੇ ਤੇ ਦਯਾ ਕਰੋ ਅਤੇ ਮੈਨੂੰ ਗੁਰੂ ਮਿਲਾ ਕੇ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦੇਵੋ)।

ਗੁਰੂ ਦੀ ਮਹੱਤਤਾ ਨੂੰ ਸਮਝਣ ਲਈ ਇਥੇ ਸੰਸਾਰ ਸਾਗਰ ਨੂੰ ਵੀ ਸਮਝਣ ਦੀ ਲੋੜ ਹੈ। ਸੰਸਾਰ ਨੂੰ ਸਾਗਰ ਇਸ ਲਈ ਆਖਿਆ ਹੈ ਕਿਉਂਕਿ ਸੰਸਾਰ ਨੂੰ ਸਮਝ ਸਕਣਾ ਜਾਂ ਸੰਸਾਰ ਦੀ ਥਾਹ ਪਾ ਸਕਣਾ ਬਹੁਤ ਕਠਨ ਹੈ। ਸੰਸਾਰ ਵਿਚ ਲਾਲਚਾਂ, ਕਮਜ਼ੋਰੀਆਂ ਅਤੇ ਈਰਖਾਵਾਂ ਦੀਆਂ ਲਹਿਰਾਂ ਠਾਠਾਂ ਮਾਰ ਰਹੀਆਂ ਹਨ। ਇਨ੍ਹਾਂ ਲਹਿਰਾਂ ਵਿਚ ਫਸੇ ਜੀਵ ਦੁੱਖਾਂ ਦਾ ਸ਼ਿਕਾਰ ਹਨ। ਇਨ੍ਹਾਂ ਲਹਿਰਾਂ ਵਿਚ ਫਸੇ ਲੋਕਾਂ ਨੂੰ ਇਹ ਪਤਾ ਨਹੀਂ ਲਗਦਾ ਕਿ ਇਸ ਤੋਂ ਬਚਿਆ ਕਿਵੇਂ ਜਾ ਸਕਦਾ ਹੈ ? ਕਈ ਵਾਰੀ ਤਾਂ ਇਹ ਵਿਸ਼ਵਾਸ ਵੀ ਨਹੀਂ ਆਉਂਦਾ ਕਿ ਇਸ ਵਿਚੋਂ ਬਚਿਆ ਵੀ ਜਾ ਸਕਦਾ ਹੈ। ਭਗਤ ਜੀ ਨੇ ਯਕੀਨ ਦੁਆਇਆ ਹੈ ਕਿ ਇਸ ਵਿਚੋਂ ਬਚਿਆ ਜਾ ਸਕਦਾ ਹੈ। ਦੋ ਸਹਾਰੇ ਇਸ ਸੰਸਾਰ ਸਾਗਰ ਵਿਚੋਂ ਮਨੁੱਖ ਨੂੰ ਕੰਢੇ ਤੇ ਪਹੁੰਚਾ ਸਕਦੇ ਹਨ। ਪਹਿਲਾ ਆਸਰਾ ਪਰਮਾਤਮਾ ਦੀ ਮਿਹਰ ਹੈ ਅਤੇ ਦੂਜਾ ਆਸਰਾ ਗੁਰੂ ਦੀ ਅਗਵਾਈ ਹੈ। ਇਹ ਦੋਵੇਂ ਆਸਰੇ ਮਨੁੱਖ ਨੂੰ ਦੁੱਖਾਂ ਤਕਲੀਫਾਂ ਤੋਂ ਬਚਾ ਸਕਦੇ ਹਨ। ਏਸੇ ਲਈ ਨਾਮਦੇਵ ਜੀ ਗੁਰੂ ਦਾ ਆਸਰਾ ਮੰਗਦੇ ਹਨ ਅਤੇ ਇਸ ਆਸਰੇ ਵਾਸਤੇ ਪਰਮਾਤਮਾ ਤੋਂ ਦਯਾ ਦੀ ਭਿਖਿਆ ਮੰਗਦੇ ਹਨ।

ਗੁਰੂ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ? ਇਸ ਦਾ ਵਰਣਨ ਨਾਮਦੇਵ ਜੀ ਦੀ ਬਾਣੀ ਵਿਚ ਵੀ

ਆਇਆ ਹੈ ਅਤੇ ਅਜਿਹਾ ਉਨ੍ਹਾਂ ਦੀਆਂ ਜੀਵਨ-ਘਟਨਾਵਾਂ ਤੋਂ ਵੀ ਪਤਾ ਲਗ ਜਾਂਦਾ ਹੈ। ਦੋਹਾਂ ਹਾਲਤਾਂ ਵਿਚ ਗੁਰੂ ਦੀ ਪ੍ਰਾਪਤੀ ਨਾਮਦੇਵ ਜੀ ਲਈ ਇਕ ਵਿਸ਼ੇਸ਼ ਘਟਨਾ ਹੈ। ਉਨ੍ਹਾਂ ਦੇ ਜੀਵਨ ਵਿਚ ਉਨ੍ਹਾਂ ਦੇ ਗੁਰੂ ਵਿਸੋਬਾ ਖੇਚਰ ਕਿਵੇਂ ਆਏ, ਇਸ ਦਾ ਵਰਣਨ ਪਿਛੇ ਆ ਚੁੱਕਾ ਹੈ। ਜਿਸ ਗੁਰੂ ਦਾ ਵਰਣਨ ਨਾਮਦੇਵ ਜੀ ਨੇ ਬਾਣੀ ਵਿਚ ਕੀਤਾ ਹੋਇਆ ਹੈ, ਉਹ ਉਸਤਾਦ ਜਾਂ ਅਧਿਆਪਕ ਦੇ ਸਮਾਨ ਗੁਰੂ ਨਹੀਂ ਹੈ। ਭਗਤ ਨਾਮਦੇਵ ਜੀ ਤਾਂ ਉਸ ਗੁਰੂ ਦੀ ਗਲ ਕਰ ਰਹੇ ਹਨ ਜੋ ਆਪ ਪਰਮਾਤਮਾ ਰੂਪ ਹੈ। ਏਸੇ ਲਈ ਭਗਤ ਜੀ ਨੇ ਸਤਿਗੁਰੂ ਦੀ ਸ਼ਰਨ ਪ੍ਰਾਪਤ ਕਰਨ ਨੂੰ ਵਡਾ ਸੁਭਾਗ ਮੰਨਿਆ ਹੈ। ਸਤਿਗੁਰੂ ਦੀ ਸ਼ਰਨ ਪਰਮਾਤਮਾ ਦੀ ਮਿਹਰ ਨਾਲ ਪ੍ਰਾਪਤ ਹੁੰਦੀ ਹੈ। ਏਥੇ ਸ਼ਰਨ ਦਾ ਅਰਥ ਇਹ ਲਿਆ ਹੈ ਕਿ ਮਨ ਨੂੰ ਸਤਿਗੁਰੂ ਦੇ ਸਪੁਰਦ ਕਰ ਦੇਣਾ। ਸਿੱਟੇ ਦੀ ਪਰਵਾਹ ਕੀਤੇ ਬਿਨਾ ਕੋਸ਼ਿਸ਼ ਕਰੀ ਜਾਣਾ। ਇਸ ਤਰ੍ਹਾਂ ਮਨੁੱਖ ਆਪਣੇ ਮਨ ਦੀਆਂ ਕਮਜ਼ੋਰੀਆਂ ਨੂੰ ਗੁਣਾ ਵਿਚ ਬਦਲ ਸਕਦਾ ਹੈ। ਭਗਤ ਨਾਮਦੇਵ ਜੀ ਨੇ ਇਹ ਵਿਸ਼ਵਾਸ ਪੇਸ਼ ਕੀਤਾ ਹੈ ਕਿ ਸਤਿਗੁਰੂ ਦੀ ਸ਼ਰਨ ਮਨੁੱਖ ਨੂੰ ਦੁੱਖਾਂ ਤੇ ਲਾਲਚਾਂ ਦੇ ਸਮੁੰਦਰ ਵਿਚੋਂ ਕੱਢਕੇ ਕੰਢੇ ਤੇ ਲੈ ਜਾਂਦੀ ਹੈ। ਇਹੀ ਮੁਕਤੀ ਹੈ :

ਜਾ ਕੇ ਮਸਤਕਿ ਲਿਖਿਓ ਕਰਮਾ ॥
ਸੋ ਭਜਿ ਪਰਿ ਹੈ ਗੁਰ ਕੀ ਸਰਨਾ ॥
ਕਹਤ ਨਾਮ ਦੇਉ ਇਹੁ ਬੀਚਾਰੁ ॥
ਇਨ ਬਿਧਿ ਸੰਤਹੁ ਉਤਰਹੁ ਪਾਰਿ ॥ ੩ ॥ (ਭੈਰਉ)

(ਨਾਮਦੇਵ ਇਹ ਵਿਚਾਰ ਦਸਦਾ ਹੈ ਕਿ ਜਿਸ ਮਨੁੱਖ ਦੀ ਕਿਸਮਤ ਵਿਚ ਪਰਮਾਤਮਾ ਦੀ ਕਿਰਪਾ ਲਿਖੀ ਹੋਈ ਹੈ, ਉਹ ਸਤਿਗੁਰੂ ਦੀ ਸ਼ਰਨ ਵਿਚ ਆ ਜਾਂਦਾ ਹੈ। ਨਾਮਦੇਵ ਇਹ ਵਿਚਾਰ ਪੇਸ਼ ਕਰਦਾ ਹੈ ਕਿ ਸੰਤ ਜਨ ਏਸੇ ਤਰੀਕੇ ਨਾਲ ਹੀ ਸੰਸਾਰ ਸਮੁੰਦਰ ਤੋਂ ਪਾਰ ਲੰਘ ਸਕਦਾ ਹੈ।)

ਗੁਰੂ ਦੀ ਸ਼ਰਨ ਜਾਂ ਗੁਰੂ ਦੀ ਕਿਰਪਾ ਵਾਸਤੇ ਜਿਹੜਾ ਸ਼ਬਦ ਵਾਰ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤਿਆ ਹੋਇਆ ਹੈ ਉਹ 'ਗੁਰ ਪ੍ਰਸਾਦਿ' ਹੈ। ਗੁਰਪ੍ਰਸਾਦਿ ਦਾ ਅਰਥ ਗੁਰੂ ਦੀ ਮਿਹਰ ਜਾਂ ਗੁਰੂ ਦੀ ਕਿਰਪਾ ਹੈ। ਗੁਰੂ ਦੀ ਕਿਰਪਾ ਹਰ ਮਨੁੱਖ ਨੂੰ ਪ੍ਰਾਪਤ ਹੋ ਸਕਦੀ ਹੈ। ਇਸ ਨੂੰ ਪ੍ਰਾਪਤ ਕਰਨ ਦੇ ਰਾਹ ਵਿਚ ਕੁਝ ਰੁਕਾਵਟਾਂ ਹਨ। ਇਨ੍ਹਾਂ ਰੁਕਾਵਟਾਂ ਨੂੰ ਮਨੁੱਖ ਨੇ ਦੂਰ ਕਰਨਾ ਹੈ। ਸਭ ਤੋਂ ਵਡੀ ਰੁਕਾਵਟ ਮਨੁੱਖ ਦਾ ਮਨ ਹੈ। ਮਨ ਮਗਰ ਲਗਣ ਦੀ ਰੁਚੀ ਨੂੰ ਮਨ ਦੀ ਮੱਤ ਜਾਂ ਮਨਮੱਤ ਆਖਿਆ ਹੈ। ਮਨ ਦੀ ਮੱਤ ਮਗਰ ਲਗਿਆ ਮਨੁੱਖ ਜਾਂ ਮਨਮਾਨੀਆਂ

ਕਰਨ ਵਾਲਾ ਮਨੁੱਖ, ਗੁਰੂ ਦੀ ਕਿਰਪਾ ਨੂੰ ਪ੍ਰਾਪਤ ਨਹੀਂ ਕਰ ਸਕਦਾ । ਸੋ ਲੋੜ ਇਸ ਗਲ ਦੀ ਹੈ ਕਿ ਗੁਰੂ ਦੀ ਸਿੱਖਿਆ ਜਾਂ ਗੁਰੂ ਦੇ ਉਪਦੇਸ਼ ਨੂੰ ਦਿਲ ਵਿਚ ਵਸਾਇਆ ਜਾਵੇ ਅਤੇ ਉਸ ਉਪਦੇਸ਼ ਅਨੁਸਾਰ ਆਪਣੇ ਜੀਵਨ ਨੂੰ ਢਾਲਿਆ ਜਾਵੇ । ਅਜਿਹਾ ਹੋ ਸਕਣਾ ਹੀ ਗੁਰੂ ਦੀ ਕਿਰਪਾ ਹੈ । ਗੁਰੂ ਦੀ ਕਿਰਪਾ ਵਾਸਤੇ ਇਹ ਜ਼ਰੂਰੀ ਨਹੀਂ ਹੈ ਕਿ ਮਨੁੱਖ ਕਿਸੇ ਉਚੀ ਕੁਲ ਵਿਚ ਜਨਮ ਲਵੇ । ਭਗਤ ਨਾਮਦੇਵ ਜੀ ਨੇ ਆਪਣੇ ਜੀਵਨ ਦਾ ਹਵਾਲਾ ਦੇ ਕੇ ਦੱਸਿਆ ਹੈ ਕਿ ਛੀਂਬਿਆ ਦੇ ਘਰ ਵਿਚ ਪੈਦਾ ਹੋਕੇ ਵੀ ਉਸ ਨੇ ਪਰਮਾਤਮਾ ਨੂੰ ਪ੍ਰਾਪਤ ਕੀਤਾ ਹੈ :

ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥
ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥ ੨ ॥ (ਆਸਾ)

(ਜਨਮ ਭਾਵੇਂ ਛੀਂਬੇ ਦੇ ਘਰ ਲਿਆ ਪਰੰਤੂ ਸਤਿਗੁਰੂ ਦਾ ਉਪਦੇਸ਼ ਚੰਗਾ ਲੱਗਾ। ਸਿੱਟੇ ਵਜੋਂ ਭਲੇ ਪੁਰਸ਼ਾਂ ਦੀ ਕਿਰਪਾ ਨਾਲ ਰੱਬ ਮਿਲ ਪਿਆ ਹੈ )।

ਰੱਬ ਦਾ ਮਿਲਨਾਂ ਮਨੁੱਖ ਅੰਦਰ ਖਾਸ ਕਿਸਮ ਦੇ ਪਰੀਵਰਤਨ ਦਾ ਸੂਚਕ ਹੈ। ਗੁਰਬਾਣੀ ਵਿਚ ਆਇਆ ਹੈ ਕਿ ਰੱਬ ਦੇ ਮਿਲਣ ਨਾਲ ਮਨੁੱਖ ਦੇਵਤਾ ਬਣ ਜਾਂਦਾ ਹੈ । ਇਹ ਮਿਲਾਪ ਸਤਿਗੁਰੂ ਦੀ ਸ਼ਰਨ ਪੈ ਕੇ ਪ੍ਰਾਪਤ ਹੋਈ ਕਿਰਪਾ ਸਦਕਾ ਹੁੰਦਾ ਹੈ । ਇਸ ਮਿਲਾਪ ਨਾਲ ਸਭ ਤੋਂ ਪਹਿਲਾਂ ਵਿਸ਼ਵਾਸ ਬਲਵਾਨ ਹੁੰਦਾ ਹੈ ਅਤੇ ਮਨ ਦੀ ਦੁਬਿਧਾ ਖਤਮ ਹੁੰਦੀ ਹੈ । ਇਹ ਸਥਿਤੀ ਆਪਣੇ ਆਪ ਮਨੁਖ ਦੇ ਅੰਦਰੋਂ ਪੈਦਾ ਹੁੰਦੀ ਹੈ :

ਸਾਈ ਪ੍ਰੀਤਿ ਜਿ ਆਪੇ ਲਾਏ ॥
ਗੁਰ ਪਰਸਾਦੀ ਦੁਬਿਧਾ ਜਾਏ ॥

(ਭੈਰਉ)

(ਅਸਲੀ ਸੱਚਾ ਤੇ ਸੁੱਚਾ ਪਿਆਰ ਉਹ ਹੈ ਜੋ ਪ੍ਰਭੂ ਆਪ ਪੈਦਾ ਕਰੇ ਅਤੇ ਅਜਿਹੇ ਪਿਆਰ ਨਾਲ ਮਨ ਦੀ ਦੁਬਿਧਾ ਮਿਟ ਜਾਂਦੀ ਹੈ )।

ਇਹ ਦੁਬਿਧਾ ਮਨੁੱਖ ਦੇ ਮਨ ਦਾ ਸੰਸਾ ਹੈ ਜਾਂ ਸ਼ੱਕੀ ਹੋਣ ਦੀ ਬਿਰਤੀ ਹੈ। ਲਾਲਚ ਕਰਕੇ ਸੰਸਾ ਜਾਂ ਫਿਕਰ ਪੈਦਾ ਹੁੰਦਾ ਹੈ ਅਤੇ ਸ੍ਵੈ-ਵਿਸ਼ਵਾਸ਼ ਦੀ ਘਾਟ ਕਾਰਣ ਮਨੁੱਖ ਸ਼ੱਕੀ ਹੁੰਦਾ ਹੈ ਅਤੇ ਹੋਰਨਾਂ ਤੇ ਇਤਬਾਰ ਨਹੀਂ ਕਰ ਸਕਦਾ । ਇਹ ਚਿੰਤਾ ਜਾਂ ਫਿਕਰ ਜਾਂ ਬੇਇ੍ਤਬਾਰੀ ਮਨੁੱਖ ਦੇ ਮਨ ਦੀਆਂ ਕਮਜ਼ੋਰੀਆਂ ਹਨ । ਇਨ੍ਹਾਂ ਕਮਜ਼ੋਰੀਆਂ ਤੇ ਕਾਬੂ ਪਾਏ ਬਿਨਾਂ ਪ੍ਰਭੂ-ਮਿਲਾਪ ਵਾਲੇ ਮਾਰਗ ਤੇ ਨਹੀਂ ਤੁਰਿਆ ਜਾ ਸਕਦਾ । ਮਨ ਦੀਆਂ ਇਨ੍ਹਾਂ

ਕਮਜ਼ੋਰੀਆਂ ਤੇ ਕਾਬੂ ਪਾਉਣ ਲਈ ਜਿਸ ਆਸਰੇ ਦੀ ਲੋੜ ਹੈ, ਉਸ ਆਸਰੇ ਨੂੰ ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਸਤਿਗੁਰੂ ਆਖਿਆ ਹੈ। ਸਤਿਗੁਰੂ ਬਿਨਾਂ ਹੋਰ ਕੋਈ ਦੂਜੀ ਧਿਰ ਜਾਂ ਆਸਰਾ ਨਹੀਂ ਹੈ ਜਿਹੜਾ ਮਨੁੱਖ ਨੂੰ ਚਿੰਤਾਵਾਂ ਦੀ ਜਿਲ੍ਹਣ ਵਿਚੋਂ ਕੱਢ ਸਕੇ। ਨਾਮਦੇਵ ਜੀ ਆਖਦੇ ਹਨ :

ਸਤਿਗੁਰੁ ਮਿਲੈ ਤ ਸਹਸਾ ਜਾਈ ॥
ਕਿਸ ਹਉ ਪੂਜਉ ਦੂਜਾ ਨਦਰਿ ਨ ਆਈ ॥ ੩ ॥

(ਗੂਜਰੀ)

(ਸਤਿਗੁਰੂ ਮਿਲ ਪਵੇ ਤਾਂ ਮਨ ਦੀ ਘਬਰਾਹਟ ਜਾਂ ਚਿੰਤਾ ਦੂਰ ਹੋ ਜਾਂਦੀ ਹੈ। ਸਤਿਗੁਰੂ ਤੋਂ ਬਿਨਾਂ ਹੋਰ ਕੋਈ ਨਹੀਂ ਦਿਸਦਾ ਜਿਸ ਨੂੰ ਪੂਜਿਆ ਜਾ ਸਕੇ)।

ਦੁਬਿਧਾ, ਬੇਵਿਸ਼ਵਾਸੀ ਅਤੇ ਚਿੰਤਾ ਦੀ ਜਿਲ੍ਹਣ ਨੂੰ ਹੀ ਸੰਸਾਰ ਸਾਗਰ ਆਖਿਆ ਹੈ। ਮਨੁੱਖ ਸੰਸਾਰ ਸਾਗਰ ਨੂੰ ਪਾਰ ਕਰਨ ਦੇ ਸਾਧਨਾਂ ਨੂੰ ਜਾਣਨ ਲਈ ਉਤਸੁਕ ਰਹਿੰਦਾ ਹੈ। ਆਪਣੇ ਸੁਭਾ ਕਰਕੇ ਮਨੁੱਖ ਨੂੰ ਉਹ ਸਾਧਨ ਵਧੇਰੇ ਚੰਗੇ ਲਗਦੇ ਹਨ ਜਿਹੜੇ ਸਿਧੇ ਜਿਹੇ ਹੋਣ ਤੇ ਛੇਤੀ ਸਮਝ ਆ ਜਾਣ। ਖਾਸ ਤੌਰ ਤੇ ਉਹ ਸਾਧਨ ਜਿਨ੍ਹਾਂ ਨੂੰ ਵੇਖਿਆ ਜਾਂ ਵਿਖਾਇਆ ਜਾ ਸਕਦਾ ਹੋਵੇ। ਇਸ ਰੁਚੀ ਕਰਕੇ ਤੀਰਥ ਸਥਾਨਾਂ ਤੇ ਜਾਣ ਦੀ ਸ਼ਰਧਾ ਪੈਦਾ ਹੁੰਦੀ ਹੈ। ਤੀਰਥ ਸਥਾਨਾਂ ਤੇ ਜਾਣਾ ਬੁਰਾ ਨਹੀਂ ਕਿਉਂਕਿ ਤੀਰਥ ਸਥਾਨ ਕਿਸੇ ਵੀ ਕੌਮ ਦਾ ਪ੍ਰੇਰਨਾ-ਸ੍ਰੋਤ ਹੁੰਦੇ ਹਨ। ਪਰ ਤੀਰਥਾਂ ਤੇ ਜਾਦੂਮਈ ਅਸਰ ਜਾਂ ਤਬਦੀਲੀ ਦੀ ਆਸ ਰਖਣਾ ਗਲਤ ਹੈ। ਭਗਤ ਨਾਮਦੇਵ ਜੀ ਨੇ ਤੀਰਥਾਂ ਨੂੰ ਲਾਲਚ-ਪੂਰਤੀ ਦਾ ਸਾਧਨ ਪਰਵਾਨ ਨਹੀਂ ਕੀਤਾ। ਭਗਤ ਜੀ ਅਨੁਸਾਰ ਤੀਰਥਾਂ ਤੇ ਜਾ ਕੇ ਵੀ ਮਨੁੱਖ ਦਾ ਸ਼ੰਕਾ ਬਨਿਆ ਰਹਿ ਸਕਦਾ ਹੈ। ਇਸ ਦਾ ਕਾਰਨ ਇਹ ਹੈ ਕਿ ਸਹਸੇ ਦਾ ਸੰਬੰਧ ਮਨ ਨਾਲ ਹੈ ਅਤੇ ਤੀਰਥਾਂ ਤੇ ਲੋਕ ਸਰੀਰਕ ਸੁਧਾਈ ਲਈ ਜਾਂਦੇ ਹਨ। ਸੋ ਤੀਰਥਾਂ ਤੇ ਜਾ ਕੇ ਸਰੀਰ ਧੋਣ ਨਾਲ ਕੁਝ ਨਹੀਂ ਬਣਦਾ। ਲੋੜ ਹੈ ਮਨ ਨੂੰ ਧੋਣ ਦੀ। ਮਨ ਨੂੰ ਧੋਣ ਵਾਸਤੇ ਸਭ ਤੋਂ ਬਲਵਾਨ ਸਾਧਨ ਸਤਿਗੁਰੂ ਹੈ। ਸਤਿਗੁਰੂ ਦੀ ਕਿਰਪਾ ਹੋ ਜਾਵੇ ਤਾਂ ਮਨੁੱਖ ਆਪਣੇ ਅੰਦਰ ਹੀ ਤੀਰਥਾਂ ਦਾ ਇਸ਼ਨਾਨ ਕਰ ਸਕਦਾ ਹੈ :

ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ।
ਅਠਸਠਿ ਤੀਰਥ ਗੁਰੂ ਦਿਖਾਏ ਘਟਿ ਹੀ ਭੀਤਰਿ ਨ੍ਹਾਉਗੋ।

(ਰਾਮਕਲੀ)

(ਨ ਮੈਂ ਤੀਰਥਾਂ ਦੇ ਦਰਸ਼ਨ ਕਰਦਾ ਹਾਂ, ਨ ਜਲ ਵਿਚ ਵੜਦਾ ਹਾਂ ਅਤੇ ਨ ਹੀ ਮੈਂ ਉਸ ਪਾਣੀ ਵਿਚ ਰਹਿਣ ਵਾਲੇ ਜੀਵਾਂ ਨੂੰ ਡਰਾਉਂਦਾ ਹਾਂ। ਮੈਨੂੰ ਤਾਂ ਮੇਰੇ ਗੁਰੂ ਨੇ ਤੀਰਥ ਵਿਖਾ ਦਿੱਤੇ ਹਨ ਅਤੇ ਮੈਂ ਆਪਣੇ ਅੰਦਰ ਹੀ ਇਸ਼ਨਾਨ ਕਰਦਾ ਹਾਂ)।

ਅਜਿਹੇ ਤੀਰਥ ਨੂੰ ਆਤਮ-ਤੀਰਥ ਆਖਿਆ ਹੈ। ਸੋ ਸਭ ਤੋਂ ਵਡਾ ਤੀਰਥ ਮਨੁੱਖ ਦਾ ਆਪਾ ਜਾਂ ਸਰੀਰ ਵਿਚਲਾ ਅੰਤਰ-ਆਤਮ ਹੈ। ਸਰੀਰ ਨੂੰ ਪਵਿੱਤਰ ਰਖ ਕੇ, ਅੰਤਰ-ਆਤਮੇ ਇਸ਼ਨਾਨ ਕਰਨ ਦੀ ਲੋੜ ਹੈ। ਤੀਰਥ ਅਸਥਾਨ ਉਹੀ ਪਰਵਾਨ ਹੈ ਜਿਸ ਨੂੰ ਮਨੁੱਖ ਆਪਣੇ ਅੰਤਰਆਤਮੇ ਜਿੰਨਾ ਨੇੜੇ ਪਰਵਾਨ ਕਰਦਾ ਹੈ ਅਤੇ ਆਪਣੀ ਸਾਰੀ ਸ਼ਖ਼ਸੀਅਤ ਨੂੰ ਉਸ ਤੀਰਥ ਨਾਲ ਜੋੜ ਕੇ ਵਿਚਰਦਾ ਹੈ।

ਮਨੁੱਖ ਦੇ ਸਾਹਮਣੇ ਇਕ ਆਦਰਸ਼ ਹੈ ਅਤੇ ਭਗਤ ਨਾਮਦੇਵ ਜੀ ਮੁਤਾਬਿਕ ਉਹ ਆਦਰਸ਼ ਦੇਵਤਾ ਪਦ ਨੂੰ ਪ੍ਰਾਪਤ ਕਰਨ ਦਾ ਹੈ। ਮਨੁੱਖ ਅੰਦਰ ਦੇਵਤਾਪਨ ਵਾਲੇ ਸਾਰੇ ਗੁਣ ਪੈਦਾ ਕਰ ਸਕਣ ਦੀ ਸੰਭਾਵਨਾ ਕਾਇਮ ਹੈ। ਸਭ ਤੋਂ ਪਹਿਲੀ ਗਲ ਇਹ ਹੈ ਕਿ ਹਉਮੈਂ ਜਾਂ ਹੰਕਾਰ ਮਨੁੱਖ ਦੀ ਕਮਜ਼ੋਰੀ ਹੈ ਅਤੇ ਇਹ ਦੇਵਤਾਪਨ ਵਾਲੇ ਗੁਣ ਪੈਦਾ ਕਰਨ ਵਾਸਤੇ ਸਭ ਤੋਂ ਵਡੀ ਰੁਕਾਵਟ ਹੈ। ਹਉਮੈਂ ਤੋਂ ਬਚਣ ਵਾਸਤੇ ਸਰੀਰਕ ਮਿਹਨਤ ਜਾਂ ਕਿਤਾਬੀ ਗਿਆਨ ਕੰਮ ਨਹੀਂ ਆਉਂਦਾ। ਗੁਰੂ ਦੀ ਸਿੱਖਿਆ ਹੀ ਇਕ ਅਜਿਹਾ ਸਾਧਨ ਹੈ ਜਿਸ ਨੂੰ ਗ੍ਰਹਿਣ ਕੀਤਿਆਂ ਹਰ ਕੋਈ ਆਪਣੇ ਆਪ ਨੂੰ ਜਾਂ ਆਪਣੇ ਅੰਦਰ ਨੂੰ ਹਉਮੈ ਨਾਲ ਪੈਦਾ ਹੋਣ ਵਾਲੇ ਔਗੁਣਾਂ ਤੋਂ ਬਚਾ ਸਕਦਾ ਹੈ। ਭਗਤ ਨਾਮਦੇਵ ਜੀ ਨੇ ਇਹ ਵਿਸ਼ਵਾਸ ਪੇਸ਼ ਕੀਤਾ ਹੈ ਕਿ ਗੁਰੂ ਦੀ ਸਿੱਖਿਆ (ਜਿਸ ਨੂੰ 'ਸਤਿਗੁਰ ਬੁਧਿ' ਆਖਿਆ ਹੈ) ਅਨੁਸਾਰ ਚਲਣ ਵਾਲਾ ਮਨੁੱਖ ਨਿਰਸੰਦੇਹ ਦੇਵਤਾਪਨ ਵਾਲੇ ਗੁਣਾਂ ਨੂੰ ਧਾਰਨ ਕਰ ਲੈਂਦਾ ਹੈ। ਇਹ ਮਨੁੱਖ ਤੋਂ ਦੇਵਤਾਪਨ ਤਕ ਦਾ ਸਫਰ ਹੈ :

ਨਰ ਤੇ ਸੁਰ ਹੋਇ ਜਾਤ ਨਿਮਖ ਮੈ
ਸਤਿਗੁਰ ਬੁਧਿ ਸਿਖਲਾਈ ॥
ਨਰ ਤੇ ਉਪਜਿ ਸੁਰਗ ਕਉ ਜੀਤਿਓ
ਸੋ ਅਵਖਧ ਮੈ ਪਾਈ ॥

(ਗੋਂਡ)

(ਸਤਿਗੁਰ ਦੀ ਸਿੱਖਿਆ ਤੋਂ ਪ੍ਰਾਪਤ ਹੋਏ ਸੁਭਾ ਨਾਲ, ਅੱਖ ਦੇ ਫੋਰ ਵਿਚ ਮਨੁੱਖ ਤੋਂ ਦੇਵਤਾ ਬਣ ਜਾਈਦਾ ਹੈ। ਮੈਂ ਉਹ ਦਵਾਈ ਹਾਸਲ ਕਰ ਲਈ ਹੈ ਜਿਸ ਨਾਲ ਮਨੁੱਖ

ਦੇ ਰੂਪ ਵਿਚ ਪੈਦਾ ਹੋਕੇ ਸਵਰਗ ਨੂੰ ਜਿੱਤਿਆ ਜਾ ਸਕਦਾ ਹੈ )।

ਜਿਸ ਮਨੁੱਖ ਨੇ ਦੇਵਤਾਪਨ ਦੇ ਆਦਰਸ਼ ਵਾਲੇ ਮਾਰਗ ਨੂੰ ਅਪਨਾ ਲਿਆ ਹੈ ਉਸ ਮਨੁੱਖ ਦੇ ਜਨਮ ਨੂੰ ਨਾਮਦੇਵ ਜੀ ਨੇ 'ਸਫਲ ਜਨਮ' ਪਰਵਾਨ ਕੀਤਾ ਹੈ। ਇਹ 'ਸਫਲ ਜਨਮ' ਗੁਰੂ ਤੋਂ ਪ੍ਰਾਪਤ ਹੋਇਆ ਹੈ। ਇਸ 'ਸਫਲ ਜਨਮ' ਦੀਆਂ ਨਿਸ਼ਾਨੀਆਂ ਦਾ ਵੀ ਵਰਣਨ ਕੀਤਾ ਹੋਇਆ ਹੈ। ਸਫਲ ਜਨਮ ਦੀ ਪਹਿਲੀ ਨਿਸ਼ਾਨੀ ਇਹ ਹੈ ਕਿ ਦੁਖਾਂ ਦੀ ਥਾਂ ਸੁਖ ਪ੍ਰਾਪਤ ਹੋਣ ਲਗ ਪੈਂਦੇ ਹਨ। ਦੁਖਾਂ ਦਾ ਕਾਰਨ ਮਨ ਹੈ ਅਤੇ ਮਨ ਦੇ ਠੀਕ ਹੋ ਜਾਣ ਨਾਲ ਦੁੱਖ ਆਪਣੇ ਆਪ ਘਟਣੇ ਸ਼ੁਰੂ ਹੋ ਜਾਂਦੇ ਹਨ। ਜਿਥੇ ਦੁੱਖ ਘਟਣ ਲਗ ਪੈਂਦੇ ਹਨ ਉਥੇ ਖਾਸ ਕਿਸਮ ਦੀ ਸੋਝੀ ਵੀ ਆਉਣੀ ਸ਼ੁਰੂ ਹੋ ਜਾਂਦੀ ਹੈ। ਇਸ ਸੋਝੀ ਕਰਕੇ ਗਲਤ ਕੀ ਹੈ ਅਤੇ ਠੀਕ ਕੀ ਹੈ ਦੀ ਪਛਾਣ ਹੋਣ ਲਗ ਪੈਂਦੀ ਹੈ। ਨਾਮਦੇਵ ਜੀ ਨੇ ਇਹ ਸੋਝੀ, ਗੁਰੂ ਤੋਂ ਪ੍ਰਾਪਤ ਹੁੰਦੀ ਪਰਵਾਨ ਕੀਤੀ ਹੈ ਅਤੇ ਇਸ ਨੂੰ "ਗਿਆਨ ਅੰਜਨੁ" ਆਖਿਆ ਹੈ। ਗਿਆਨ ਦੇ ਇਸ ਸੁਰਮੇ ਨੂੰ ਗੁਰੂ ਤੋਂ ਪ੍ਰਾਪਤ ਕਰਨਾ ਹੈ ਕਿਉਂਕਿ ਇਸ ਬਿਨਾਂ ਉਹ ਦ੍ਰਿਸ਼ਟੀ ਪ੍ਰਾਪਤ ਨਹੀਂ ਹੁੰਦੀ ਜਿਸ ਨਾਲ ਸਫ਼ਲ ਜਨਮ ਵਾਲੇ ਰਾਹ ਤੇ ਤੁਰ ਸਕੀਦਾ ਹੈ। ਜਿਥੇ ਇਹ ਅਵਸਥਾ ਨਹੀਂ ਹੈ ਉਸ ਜੀਵਨ ਨੂੰ ਅਸਫਲ ਆਖਿਆ ਹੋਇਆ ਹੈ :

> ਸਫਲ ਜਨਮੁ ਮੋ ਕਉ ਗੁਰ ਕੀਨਾ ॥
> ਦੁਖ ਬਿਸਾਰਿ ਸੁਖ ਅੰਤਰਿ ਲੀਨਾ। ੧।
> ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥
> ਰਾਮਨਾਮ ਬਿਨੁ ਜੀਵਨੁ ਮਨ ਹੀਨਾ ॥ ਰਹਾਉ। (ਬਿਲਾਵਲ)

(ਮੈਨੂੰ ਮੇਰੇ ਸਤਿਗੁਰੂ ਨੇ ਸਫਲ ਜੀਵਨ ਵਾਲਾ ਬਣਾ ਦਿੱਤਾ ਹੈ। ਮੈਂ ਦੁੱਖਾਂ ਨੂੰ ਭੁੱਲਕੇ ਸੁਖਾਂ ਵਿਚ ਪਹੁੰਚ ਗਿਆ ਹਾਂ। ਮੈਨੂੰ ਸਤਿਗੁਰੂ ਨੇ ਗਿਆਨ ਦਾ ਸੁਰਮਾ ਦਿੱਤਾ ਹੈ ਅਤੇ ਹੇ ਮਨ ! ਹੁਣ ਪ੍ਰਭੂ ਦੀ ਬੰਦਗੀ ਬਿਨਾਂ ਜਿਊਣਾ ਵਿਅਰਥ ਲਗਦਾ ਹੈ )।

ਸਤਿਗੁਰੂ ਦੀ ਮਹਿਮਾਂ ਬਾਰੇ ਭਗਤ ਨਾਮਦੇਵ ਜੀ ਨੇ ਭੈਰਉ ਰਾਗ ਵਿਚ ਇਕ ਪੂਰਾ ਸ਼ਬਦ ਲਿਖਿਆ ਹੈ। ਇਸ ਸ਼ਬਦ ਦਾ ਕੇਂਦਰੀ ਭਾਵ ਇਹ ਹੈ ਕਿ ਸਤਿਗੁਰੂ ਦੀ ਸੇਵਾ ਹੀ ਸੱਚੀ ਹੈ ਅਤੇ ਬਾਕੀ ਹਰੇਕ ਕਿਸਮ ਦੀ ਸੇਵਾ ਝੂਠ ਹੈ :

> ਸਤਿ ਸਤਿ ਸਤਿ ਸਤਿ ਸਤਿ ਗੁਰਦੇਵ।
> ਝੂਠੁ ਝੂਠੁ ਝੂਠ ਝੂਠੁ ਆਨ ਸਭ ਸੇਵ। ੧।

ਇਸ ਦੇ ਨਾਲ ਇਹ ਵਿਸ਼ਵਾਸ਼ ਵੀ ਪ੍ਰਗਟ ਕੀਤਾ ਹੋਇਆ ਹੈ ਕਿ ਗੁਰੂ ਦਾ ਦਸਿਆ ਮਾਰਗ ਹੀ ਜੀਵਨ ਦਾ ਠੀਕ ਰਸਤਾ ਹੈ। ਹੋਰ ਦੇਵੀ ਦੇਵਤਿਆਂ ਦੀ ਪੂਜਾ, ਤੀਰਥਾਂ ਦੇ ਇਸ਼ਨਾਨ

ਅਤੇ ਸਰੀਰ ਨੂੰ ਦੁਖ ਦੇਣ ਵਾਲੀ ਤਪੱਸਿਆ ਆਦਿ ਸਭ ਫਜ਼ੂਲ ਹਨ। ਇਨ੍ਹਾਂ ਧਾਰਮਿਕ ਕਰਮਾਂ ਨੂੰ ਨਿਸਫਲ ਕਰਮ ਆਖਿਆ ਹੈ। ਇਸ ਸ਼ਬਦ ਦਾ ਸਮੁੱਚਾ ਸਾਰ ਇਸ ਪ੍ਰਕਾਰ ਹੈ ਕਿ ਜੇ ਗੁਰੂ ਮਿਲ ਪਵੇ ਤਾਂ ਮਨੁੱਖ ਦਾ ਮਨ ਵਿਕਾਰਾਂ ਵਲੋਂ ਹਟ ਜਾਂਦਾ ਹੈ ਅਤੇ ਮਨੁੱਖ ਗੁਰੂ ਮਿਲਣ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ। ਗੁਰੂ ਕਰਕੇ ਮਨੁੱਖ ਦਾ ਵਿਸ਼ਵਾਸ਼ ਨਾਮ ਸਿਮਰਨ ਵਿਚ ਪੱਕਾ ਹੋ ਜਾਂਦਾ ਹੈ ਅਤੇ ਸਿੱਟੇ ਵਜੋਂ ਮਨੁੱਖ ਦਾ ਮਨ ਇਧਰ ਉਧਰ ਭਟਕਦਾ ਨਹੀਂ। ਇਹ ਚਿੰਤਾ ਤੋਂ ਮੁਕਤ ਹੋਣ ਦੀ ਅਵਸਥਾ ਹੈ। ਗੁਰੂ ਦੇ ਮਿਲਾਪ ਦਾ ਜਾਂ ਗੁਰੂ ਦੀ ਪ੍ਰਾਪਤੀ ਦਾ ਇਕ ਅਸਰ ਇਹ ਵੀ ਹੁੰਦਾ ਹੈ ਕਿ ਪਰਸਪਰ ਪਿਆਰ ਦੀ ਭਾਵਨਾ ਪੈਦਾ ਕਰਕੇ ਸੁਭਾ ਮਿਲਾਪੜਾ ਹੋ ਜਾਂਦਾ ਹੈ। ਈਰਖਾ ਜਾਂ ਸਾੜੇ ਵਾਲੀ ਬਿਰਤੀ ਖ਼ਤਮ ਹੋਣ ਲਗਦੀ ਹੈ ਕਿਉਂਕਿ ਗੁਰੂ ਦੀ ਸਿੱਖਿਆ ਭਟਕਨਾਂ ਨੂੰ ਮੁਕਾਉਂਦੀ ਹੈ ਅਤੇ ਮਨ ਨੂੰ ਟਿਕਾਉਂਦੀ ਹੈ। ਟਿਕੇ ਹੋਏ ਮਨ ਵਾਲਾ ਸੰਤੁਲਤ ਜੀਵ ਨਿੱਕੇ ਨਿੱਕੇ ਲਾਲਚਾਂ ਮਗਰ ਨਹੀਂ ਭੱਜਦਾ। ਅਜਿਹੇ ਮਨੁੱਖ ਦੇ ਵਤੀਰੇ ਵਿਚ ਹਲੀਮੀ ਅਤੇ ਮਿਠਾਸ ਆ ਜਾਂਦੀ ਹੈ। ਸੋ ਗੁਰੂ ਹੀ ਮਨੁੱਖ ਨੂੰ ਹਉਮੈਂ ਤੋਂ ਬਚਾ ਕੇ ਇਸ ਅਵਸਥਾ ਵਿਚ ਪਹੁੰਚਾ ਸਕਦਾ ਹੈ। ਹੰਕਾਰ ਮਨੁੱਖ ਦਾ ਸਭ ਤੋਂ ਵਡਾ ਦੁਸ਼ਮਨ ਹੈ। ਹੰਕਾਰ ਦੀ ਕੰਧ ਹੀ ਵੰਡੀਆਂ ਪਾਉਂਦੀ ਹੈ ਅਤੇ ਹੰਕਾਰ ਕਰਕੇ ਹੀ ਵਡੇ ਛੋਟੇ ਦੀ ਭਾਵਨਾ ਕਾਇਮ ਹੈ। ਹੰਕਾਰ ਵਿਚੋਂ ਹੀ ਵੈਰ, ਵਿਰੋਧ ਅਤੇ ਈਰਖਾ ਦੀ ਭਾਵਨਾ ਪੈਂਦਾ ਹੁੰਦੀ ਹੈ। ਇਸ ਸਭ ਕੁਝ ਤੋਂ ਗੁਰੂ ਦੀ ਸਿੱਖਿਆ ਹੀ ਬਚਾ ਸਕਦੀ ਹੈ। ਗੁਰੂ ਹੀ ਇਕ ਅਜਿਹਾ ਆਸਰਾ ਹੈ ਜਿਸ ਨੂੰ ਮਿਲ ਲੈਣ ਪਿਛੋਂ ਕਿਸੇ ਤੀਰਥ ਤੇ ਜਾਣ ਦੀ ਲੋੜ ਨਹੀਂ ਰਹਿੰਦੀ ਅਤੇ ਨਾ ਹੀ ਕਿਸੇ ਕਿਸਮ ਦੀ ਸਰੀਰਕ ਤਪੱਸਿਆ ਦੀ ਲੋੜ ਰਹਿੰਦੀ ਹੈ। ਏਸੇ ਲਈ ਭਗਤ ਨਾਮਦੇਵ ਜੀ ਨੇ ਜ਼ੋਰ ਦੇ ਕੇ ਕਿਹਾ ਹੈ ਕਿ ਗੁਰੂ ਦੀ ਸ਼ਰਨ ਵਿਚੋਂ ਸਭ ਕੁਝ ਪ੍ਰਾਪਤ ਹੁੰਦਾ ਹੈ ਅਤੇ ਮਨੁੱਖ ਨੂੰ ਗੁਰੂ ਦੀ ਸ਼ਰਨ ਵਿਚ ਆਉਣਾ ਚਾਹੀਦਾ ਹੈ। ਗੁਰੂ ਦੀ ਮਹਿਮਾਂ ਦਾ ਤੱਤ ਦੇਂਦਿਆਂ ਨਾਮਦੇਵ ਜੀ ਆਖਦੇ ਹਨ :

ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੇ ॥
ਜਿਹ ਗੁਰੂ ਮਿਲੈ ਤਿਹ ਪਾਰਿ ਉਤਾਰੇ ॥ 4 ॥ (ਭੈਰਉ)

(ਨਾਮਦੇਵ ਜੀ ਆਖਦੇ ਹਨ ਪ੍ਰਭੂ ਦਾ ਇਕ ਨਾਮ ਹੀ ਹੈ ਜੋ ਪਾਰ ਲੰਘਾਉਂਦਾ ਹੈ। ਜਿਸ ਨੂੰ ਗੁਰੂ ਮਿਲਦਾ ਹੈ ਉਸ ਨੂੰ ਪਾਰ ਲੰਘਾ ਦੇਂਦਾ ਹੈ)।

ਸੋ ਗੁਰੂ, ਨਾਮਦੇਵ ਜੀ ਮੁਤਾਬਿਕ ਪ੍ਰਭੂ ਅਤੇ ਮਨੁੱਖ ਵਿਚਕਾਰ ਵਿਚੋਲਾ ਹੈ। ਗੁਰੂ ਨੇ ਮਨੁੱਖ ਅੰਦਰ ਸੁੱਤੀਆਂ ਹੋਈਆਂ ਸੰਭਾਵਨਾਵਾਂ ਦਾ ਅਹਿਸਾਸ ਮਨੁੱਖ ਨੂੰ ਕਰਵਾਉਣਾ ਹੁੰਦਾ ਹੈ। ਜਿਸਨੂੰ ਇਹ ਅਹਿਸਾਸ ਹੋ ਗਿਆ ਉਸ ਦਾ ਜੀਵਨ ਸਫਲ ਹੈ ਅਤੇ ਸਫਲ ਜੀਵਨ ਵਾਲਿਆਂ ਦੀ ਸੰਗਤ ਮੁਬਾਰਕ ਮੰਨੀ ਹੈ।

6.

# ਨਾਮ ਸਿਮਰਨ

ਨਾਮ ਸਿਮਰਨ ਧਰਮ ਸਾਧਨਾ ਦਾ ਮੁੱਖ ਹਿੱਸਾ ਹੈ ਅਤੇ ਜਿਥੇ ਕਿਤੇ ਪਰਮਾਤਮਾ ਦੀ ਗੱਲ ਹੁੰਦੀ ਹੈ ਉਥੇ ਨਾਮ ਸਿਮਰਨ ਦਾ ਹਵਾਲਾ ਵੀ ਨਾਲ ਆਉਂਦਾ ਹੈ। ਖਾਸ ਕਰਕੇ ਗੁਰਮਤਿ ਵਿਚ ਨਾਮ ਸਿਮਰਨ ਦੀ ਬਹੁਤ ਮਹੱਤਤਾ ਹੈ। ਭਗਤ ਨਾਮਦੇਵ ਜੀ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ, ਨਾਮ ਸਿਮਰਨ ਦੇ ਆਪ ਵਿਸ਼ਵਾਸ਼ੀ ਸਨ ਅਤੇ ਹੋਰਨਾਂ ਨੂੰ ਨਾਮ ਸਿਮਰਨ ਦੀ ਪ੍ਰੇਰਨਾ ਕਰਿਆ ਕਰਦੇ ਸਨ। ਏਸੇ ਕਰਕੇ ਉਨ੍ਹਾਂ ਦੀ ਬਾਣੀ ਵਿਚ ਨਾਮ ਸਿਮਰਨ ਦਾ ਵਰਣਨ ਵਾਰ ਵਾਰ ਆਇਆ ਹੈ। ਭਗਤ ਨਾਮਦੇਵ ਜੀ ਮੁਤਾਬਿਕ ਨਾਮ ਸਿਮਰਨ ਪ੍ਰਭੂ ਪ੍ਰਾਪਤੀ ਲਈ ਸਫਲ ਸਾਧਨ ਹੈ। ਇਸ ਸਾਧਨ ਨਾਲ ਮਨੁੱਖ ਨੂੰ ਆਪਣੇ ਅੰਤਰ ਆਤਮੇਂ ਬਦਲਦੀ ਹੋਈ ਭਾਵਨਾ ਦਾ ਅਹਿਸਾਸ ਹੋਣ ਲਗ ਪੈਂਦਾ ਹੈ। ਏਸੇ ਲਈ ਮਨੁੱਖ ਨੂੰ ਆਦਰਸ਼ ਤਕ ਲੈ ਜਾਣ ਵਾਸਤੇ ਨਾਮ ਸਿਮਰਨ ਸਭ ਤੋਂ ਵਡਾ ਤੇ ਸਮਰਥ ਸਾਧਨ ਪਰਵਾਨ ਕੀਤਾ ਹੋਇਆ ਹੈ। ਜਿਥੇ ਆਦਰਸ਼ ਜਾਂ ਸਤਿ ਨੂੰ ਮਨੁੱਖ ਸਿਧਾਂਤਕ ਦ੍ਰਿਸ਼ਟੀਕੋਨ ਤੋਂ ਬੌਧਿਕ ਪੱਧਰ ਤੇ ਪਰਵਾਨ ਕਰਦਾ ਹੈ, ਉਥੇ ਆਦਰਸ਼ ਜਾਂ ਸਤਿ ਨੂੰ ਨਾਮ ਸਿਮਰਨ ਦੇ ਸਾਧਨ ਰਾਹੀਂ ਆਤਮਕ ਜਾਂ ਅਨੁਭਵ ਦੀ ਪੱਧਰ ਤੇ ਪਰਵਾਨ ਕਰਕੇ, ਜਾਣਿਆ ਜਾ ਸਕਦਾ ਹੈ ਅਤੇ ਮਹਿਸੂਸ ਵੀ ਕੀਤਾ ਜਾ ਸਕਦਾ ਹੈ। ਉਦਾਹਰਣ ਵਜੋਂ ਮਨੁੱਖ ਦੇ ਸਾਹਮਣੇ ਪਰਮਾਤਮਾ ਦੇ ਗੁਣਾਂ ਨੂੰ ਧਾਰਨ ਕਰਕੇ ਉਸ ਨਾਲ ਇਕਮਿਕ ਹੋਣ ਦਾ ਆਦਰਸ਼ ਹੈ। ਇਸੇ ਨੂੰ ਆਪਣੇ ਅਸਲ ਵਿਚ ਸਮਾ ਜਾਣਾ ਵੀ ਆਖਿਆ ਹੈ। ਇਸ ਤੱਥ ਨੂੰ ਬੌਧਿਕ ਪੱਧਰ ਤੇ ਪਰਵਾਨ

ਕੀਤਿਆਂ ਸ਼ੰਕੇ ਬਣੇ ਰਹਿਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਪਰ ਪ੍ਰਭੂ ਗੁਣਾਂ ਦਾ ਧਾਰਨੀ ਹੋ ਕੇ ਉਸ ਵਿਚ ਸਮਾਂ ਜਾਣ ਦਾ ਅਹਿਸਾਸ ਜਦੋਂ ਨਾਮ ਸਿਮਰਨ ਰਾਹੀਂ ਹੁੰਦਾ ਹੈ ਤਾਂ ਉਹ ਵਧੇਰੇ ਪ੍ਰਖਤਾ, ਡੂੰਘਾ ਅਤੇ ਸੰਤੁਲਤ ਹੁੰਦਾ ਹੈ। ਨਾਮਦੇਵ ਜੀ ਇਸ ਬਾਰੇ ਕਹਿੰਦੇ ਹਨ :

ਨਾਮ ਦੇਇ ਸਿਮਰਨੁ ਕਰਿ ਜਾਨਾ ॥
ਜਗ ਜੀਵਨ ਸਿਉ ਜੀਉ ਸਮਾਨਾ ॥

(ਬਿਲਾਵਲ)

(ਨਾਮਦੇਵ ਜੀ ਨੇ ਪ੍ਰਭੂ ਦਾ ਸਿਮਰਨ ਕਰਕੇ ਜਾਣ ਲਿਆ ਹੈ ਕਿ ਮੇਰੀ ਜਿੰਦ ਨੇ ਜਗਤ ਦੇ ਆਸਰੇ ਪਰਮਾਤਮਾ ਵਿਚ ਮਿਲ ਜਾਣਾ ਹੈ ਜਾਂ ਲੀਨ ਹੋ ਜਾਣਾ ਹੈ)।

ਇਹ ਗਿਆਨ ਮਨੁੱਖ ਲਈ ਜ਼ਰੂਰੀ ਹੈ ਅਤੇ ਇਹ ਸਿਮਰਨ ਰਾਹੀਂ ਸੌਖਾ ਪ੍ਰਾਪਤ ਹੋ ਸਕਦਾ ਹੈ। ਸਿਮਰਨ ਦਾ ਸੰਬੰਧ ਮਨੁੱਖ ਦੀ ਨਿੱਜੀ ਕੋਸ਼ਿਸ਼ ਨਾਲ ਹੈ ਕਿਉਂਕਿ ਸਿਮਰਨ ਵਿਚ ਸਰੀਰ ਨੇ ਵੀ ਹਿੱਸਾ ਪਾਉਣਾ ਹੈ। ਸਰੀਰਕ ਕ੍ਰਿਆ ਨਾਮ ਸਿਮਰਨ ਲਈ ਸਾਧਨ ਹੈ ਅਤੇ ਨਾਮ ਸਿਮਰਨ ਦਾ ਅਸਰ ਮਨੁੱਖ ਅੰਦਰ ਚੰਗੇ ਗੁਣ ਪੈਦਾ ਕਰਨ ਵਿਚ ਸਹਾਇਤਾ ਕਰਦਾ ਹੈ। ਇਸ ਤਰ੍ਹਾਂ ਨਾਮ ਸਿਮਰਨ ਦਾ ਮਨੁੱਖ ਦੇ ਸੁਭਾ, ਸੋਚਣੀ ਅਤੇ ਕਰਮ ਤੇ ਅਸਰ ਪੈਣ ਕਰਕੇ, ਇਸ ਪ੍ਰਭਾਵ ਨੂੰ ਬਹੁ-ਪੱਖੀ ਆਖਿਆ ਜਾ ਸਕਦਾ ਹੈ। ਇਸ ਦ੍ਰਿਸ਼ਟੀ ਤੋਂ ਜਿਹੜੇ ਸ਼ਬਦ ਨਾਮ ਸਿਮਰਨ ਦੇ ਸੰਬੰਧ ਵਿਚ ਭਗਤ ਨਾਮਦੇਵ ਜੀ ਨੇ ਵਰਤੇ ਹਨ ਉਹ ਇਸ ਤਰ੍ਹਾਂ ਹਨ : ਰਾਮ ਨਾਮ ਲੇਤ ਹੀ, ਹਰਿ ਹਰਿ ਕਰਤ, ਨਾਮ ਲੈ, ਨਮਸਤੇ, ਨਮਹ, ਭਜੰਤੇ ਅਤੇ ਕਹਤ ਆਦਿ। ਇਨਾਂ ਤੋਂ ਬਿਨਾਂ ਚੇਤੀਅਲੇ ਅਤੇ ਮਨੁ ਰਾਖਸੀ ਆਦਿ ਸ਼ਬਦ ਵਰਤਕੇ ਨਾਮ ਸਿਮਰਨ ਨੂੰ ਅੰਤਰ ਆਤਮੇਂ ਵਾਪਰਨ ਵਾਲਾ ਅਹਿਸਾਸ ਵੀ ਪਰਵਾਨ ਕੀਤਾ ਹੈ। ਸਮੁੱਚੇ ਤੌਰ ਤੇ ਇਹ ਸਾਰੇ ਸ਼ਬਦ ਨਾਮ ਸਿਮਰਨ ਵਲ ਹੀ ਸੰਕੇਤ ਕਰਦੇ ਹਨ। ਫਿਰ ਵੀ ਇਨ੍ਹਾਂ ਸ਼ਬਦਾਂ ਰਾਹੀਂ ਨਾਮ ਸਿਮਰਨ ਨੂੰ ਚੰਗੀ ਤਰ੍ਹਾਂ ਸਮਝਣ ਲਈ, ਇਨ੍ਹਾਂ ਸ਼ਬਦਾਂ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਇਕ ਹਿੱਸੇ ਵਿਚ ਉਹ ਸ਼ਬਦ ਆ ਜਾਣਗੇ ਜਿਨ੍ਹਾਂ ਤੋਂ ਇਸ ਤਰ੍ਹਾਂ ਦਾ ਪ੍ਰਭਾਵ ਪੈਦਾ ਹੁੰਦਾ ਹੈ ਕਿ ਜੀਭ ਨਾਲ ਹੌਲੀ ਹੌਲੀ ਜਾਂ ਬੋਲਕੇ ਵਾਰ ਵਾਰ ਕਹੇ ਹੋਏ ਸ਼ਬਦ ਹੀ ਸਿਮਰਨ ਹਨ। ਜਿਵੇਂ ਹਰਿ ਹਰਿ ਕਰਤ, ਰਾਮ ਕਹਤ ਅਤੇ ਨਾਮ ਲੈ ਆਦਿ। ਦੂਸਰੇ ਹਿੱਸੇ ਵਿਚ ਉਹ ਸ਼ਬਦ ਆ ਜਾਣਗੇ, ਜਿਨਾਂ ਦਾ ਵਧੇਰੇ ਸੰਬੰਧ ਮਨੁੱਖ ਦੇ ਅੰਤ੍ਰੀਵ ਨਾਲ ਹੈ। ਜਿਵੇਂ ਚੇਤੀਅਲੇ, ਮਨੁ ਰਾਖਸੀ ਆਦਿ। ਤੀਸਰਾ ਹਿੱਸਾ ਵੀ ਸਾਹਮਣੇ ਆ ਜਾਂਦਾ ਹੈ ਤੇ ਇਸ ਵਿਚ ਪਹਿਲੇ ਦੋਵੇਂ ਵੀ ਸ਼ਾਮਲ ਹੋ ਜਾਂਦੇ ਹਨ। ਇਸ ਹਿੱਸੇ ਵਿਚ

ਉਹ ਸ਼ਬਦ ਆਉਂਦੇ ਹਨ ਜਿਨ੍ਹਾਂ ਦਾ ਸੰਬੰਧ ਮਨੁੱਖ ਦੇ ਅੰਦਰ ਤੇ ਬਾਹਰ ਦੋਹਾਂ ਨਾਲ ਹੈ। ਜਿਵੇਂ ਨਮਸਤੇ, ਨਮਹ ਅਤੇ ਭਜੰਤੇ ਆਦਿ। ਇਨ੍ਹਾਂ ਤਿੰਨਾਂ ਪੱਖਾਂ ਦੇ ਆਧਾਰ ਤੇ ਨਾਮ ਸਿਮਰਨ ਬਾਰੇ ਜੋ ਕੁਝ ਭਗਤ ਨਾਮਦੇਵ ਜੀ ਦੀ ਬਾਣੀ ਵਿਚ ਕਿਹਾ ਹੋਇਆ ਹੈ, ਉਸਦਾ ਵਰਣਨ ਅਗੇ ਕੀਤਾ ਜਾ ਰਿਹਾ ਹੈ।

ਨਾਮ ਸਿਮਰਨ ਦਾ ਮੁਢਲਾ ਤਰੀਕਾ ਜੀਭ ਨਾਲ ਹੌਲੀ ਹੌਲੀ ਜਾਂ ਬੋਲਕੇ ਵਾਰ ਵਾਰ ਸ਼ਬਦ ਨੂੰ ਦੁਹਰਾਈ ਜਾਣਾ ਹੀ ਹੈ। ਇਸ ਤਰੀਕੇ ਦੇ ਪ੍ਰਭਾਵ ਨੂੰ ਭਗਤ ਨਾਮਦੇਵ ਜੀ ਨੇ ਪਰਵਾਨ ਕੀਤਾ ਹੋਇਆ ਹੈ। ਇਸ ਕਿਸਮ ਦਾ ਨਾਮ ਸਿਮਰਨ ਸੌਖਾ ਹੈ ਅਤੇ ਇਸ ਨੂੰ ਹਰ ਕੋਈ ਕਰ ਸਕਦਾ ਹੈ। ਇਸ ਵਾਸਤੇ ਕੇਵਲ ਸ਼ਰਧਾ ਜਾਂ ਵਿਸ਼ਵਾਸ਼ ਲੋੜੀਂਦਾ ਹੈ। ਸ਼ਬਦ ਵਿਚ ਵਿਸ਼ਵਾਸ਼ ਰੱਖਕੇ, ਜੀਭ ਨਾਲ ਦੁਹਰਾਏ ਸ਼ਬਦ ਦਾ ਅਸਰ ਜ਼ਰੂਰ ਹੁੰਦਾ ਹੈ। ਭਗਤ ਨਾਮਦੇਵ ਜੀ ਨੇ ਵਿਸ਼ਵਾਸ਼ ਪ੍ਰਗਟ ਕੀਤਾ ਹੈ ਕਿ ਜਿਨ੍ਹਾਂ ਜਿਨ੍ਹਾਂ ਨੇ ਇਸ ਢੰਗ ਨਾਲ ਨਾਮ ਸਿਮਰਨ ਕੀਤਾ ਹੈ, ਉਨ੍ਹਾਂ ਦੀ ਮਿਹਨਤ ਸਫਲ ਹੋਈ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਮਿਹਨਤ ਭਾਵੇਂ ਮਨੁੱਖ ਦੇ ਆਪਣੇ ਵੱਸ ਵਿਚ ਹੈ ਪਰੰਤੂ ਸਿੱਟਾ ਮਨੁੱਖ ਦੇ ਹੱਥ ਵਿਚ ਨਹੀਂ ਹੈ। ਫਿਰ ਵੀ ਨਾਮ ਸਿਮਰਨ ਵਿਚ ਅਜਿਹੀ ਸ਼ਕਤੀ ਹੈ ਜਿਸ ਦਾ ਅਸਰ ਪਰਤੱਖ ਹੁੰਦਾ ਹੈ। ਭਗਤ ਨਾਮਦੇਵ ਜੀ ਦਾ ਕਥਨ ਹੈ :

> ਕਉਨ ਕੋ ਕਲੰਕੁ ਰਹਿਓ ਰਾਮੁ ਨਾਮੁ ਲੇਤ ਹੀ ॥
> ਪਤਿਤ ਪਵਿਤ ਭਏ ਰਾਮੁ ਕਹਤ ਹੀ ॥ ਰਹਾਉ । (ਟੋਡੀ)

(ਰਾਮ ਨਾਮ ਕਹਿਣ ਨਾਲ ਜਾਂ ਨਾਮ ਸਿਮਰਨ ਕਰਨ ਨਾਲ ਐਸਾ ਕੋਈ ਨਹੀਂ ਹੈ ਜਿਸਦਾ ਕੋਈ ਦੋਸ਼ ਬਾਕੀ ਰਹਿ ਜਾਂਦਾ ਹੈ ? ਰਾਮ ਕਹਿਣ ਨਾਲ ਪਾਪੀ ਪਵਿੱਤਰ ਹੋ ਜਾਂਦੇ ਹਨ )।

ਰਾਮ ਇਥੇ ਖਾਸ ਨਾਉਂ ਨਹੀਂ ਹੈ ਸਗੋਂ ਅਜਿਹਾ ਸ਼ਬਦ ਹੈ ਜਿਸ ਦਾ ਸਿਮਰਨ ਕੀਤਾ ਜਾ ਸਕਦਾ ਹੈ। ਇਥੇ ਰਾਮ ਦੇ ਅਰਥ ਸਾਥ ਜਾਂ ਆਸਰਾ ਦੇਣ ਵਾਲੀ ਸ਼ਕਤੀ ਦੇ ਹਨ। ਰਾਮ ਦੇ ਸਾਥ ਦਾ ਅਰਥ ਰਾਮ ਦਾ ਸਿਮ੍ਰਨ ਹੈ। ਇਸ ਸ਼ਬਦ ਨੂੰ ਹਿਰਦੇ ਵਿਚ ਵਸਾਉਣ ਨਾਲ ਮਨੁੱਖ ਦਾ ਵਿਸਵਾਸ਼ ਬਲਵਾਨ ਹੁੰਦਾ ਹੈ। ਇਸ ਪਰਥਾਏ ਨਾਮਦੇਵ ਜੀ ਨੇ ਕਿਹਾ ਹੈ :

> ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ । (ਟੋਡੀ)

(ਰਾਮ ਨੂੰ ਹਿਰਦੇ ਵਿਚ ਵਸਾਕੇ ਨਾਮਦੇਵ ਨੂੰ ਵਿਸ਼ਵਾਸ਼ ਪ੍ਰਾਪਤ ਹੋਇਆ)।

ਇਹ 'ਰਾਮ ਸੰਗਿ' ਵਿਅਕਤੀ ਰਾਮ ਦਾ ਸਾਥ ਨਹੀਂ ਹੈ। ਇਹ ਨਾਮ ਸਿਮਰਨ ਲਈ ਪਰਵਾਨ ਕੀਤੇ ਸ਼ਬਦ ਦਾ ਸਾਥ ਹੈ। ਇਸ ਸ਼ਬਦ ਦਾ ਸਿਮਰਨ ਕਰਨਾ ਹੈ ਅਤੇ ਇਸੇ ਲਈ

ਇਸਨੂੰ 'ਰਾਮ ਨਾਮੁ' ਆਖਿਆ ਹੈ। ਇਹ ਰਾਮ ਨਾਮ ਪਰਮਾਤਮਾ ਦਾ ਨਾਮ ਹੈ। ਏਸੇ ਲਈ ਇਸ ਨੂੰ ਨਾਮਦੇਵ ਜੀ ਨੇ ਉੱਤਮ ਧਰਮ ਪਰਵਾਨ ਕੀਤਾ ਹੈ :

ਹਰਿ ਕੋ ਨਾਮੁ ਲੈ ਊਤਮ ਧਰਮਾ ॥ (ਗੌਂਡ)

(ਹਰੀ ਦਾ ਨਾਮ ਸਿਮਰਨ ਵਧੀਆ ਧਰਮ ਹੈ )।

ਨਾਮ ਸਿਮਰਨ ਇਸ ਲਈ ਉੱਤਮ ਧਰਮ ਹੈ ਕਿਉਂਕਿ ਇਸਦਾ ਅਸਰ ਬਿਲਕੁਲ ਪਰਤੱਖ ਹੈ। ਨਾਮ ਸਿਮਰਨ ਮਨੁੱਖ ਦਾ ਉਸੇ ਤਰ੍ਹਾਂ ਆਸਰਾ ਹੈ ਜਿਵੇਂ ਲਾਠੀ ਅੰਨ੍ਹੇ ਵਾਸਤੇ ਆਸਰਾ ਹੈ। ਜਿਵੇਂ ਅੱਖਾਂ ਤੋਂ ਅੰਨ੍ਹਾਂ ਮਨੁੱਖ ਸੋਟੀ ਦੇ ਆਸਰੇ ਨਾਲ ਆਪਣੀ ਮੰਜ਼ਲ ਤੇ ਪਹੁੰਚ ਜਾਂਦਾ ਹੈ, ਉਸੇ ਤਰ੍ਹਾਂ ਨਾਮ ਸਿਮਰਨ ਦੇ ਆਸਰੇ ਨਾਲ ਹਰ ਕੋਈ ਆਪਣੇ ਆਦਰਸ਼ ਤਕ ਪਹੁੰਚ ਸਕਦਾ ਹੈ :

ਹਰਿ ਹਰਿ ਕਰਤ ਜਾਤਿ ਕੁਲ ਹਰੀ ॥
ਸੋ ਹਰਿ ਅੰਧੁਲੇ ਕੀ ਲਾਕਰੀ ॥ (ਗੌਂਡ)

(ਨਾਮ ਸਿਮਰਨ ਨਾਲ ਜ਼ਾਤ ਪਾਤ ਦਾ ਵਿਤਕਰਾ ਦੂਰ ਹੋ ਜਾਂਦਾ ਹੈ। ਇਹੀ ਨਾਮ ਸਿਮਰਨ ਅੰਨ੍ਹੇ ਦਾ ਆਸਰਾ ਹੈ )।

ਇਸ ਕਿਸਮ ਦੇ ਨਾਮ ਸਿਮਰਨ ਨੂੰ ਭਗਤ ਨਾਮਦੇਵ ਜੀ ਨੇ ਸਿਮਰਨ ਕਰਨਾ ਅਤੇ ਭਜਨ ਕਰਨਾ ਆਖਿਆ ਹੈ ਅਤੇ ਇਸ ਲਈ ਸ਼ਬਦ 'ਭਜੰਤੇ' ਵਰਤਿਆ ਹੈ। ਸਿਮਰਨ ਦਾ ਇਹ ਸਭ ਤੋਂ ਸੌਖਾ ਤੇ ਸਿੱਧਾ ਤਰੀਕਾ ਹੈ। ਜਿਹੜੇ ਲੋਕ ਇਹ ਵੀ ਨਹੀਂ ਕਰ ਸਕਦੇ ਕਿ ਰਾਮ, ਹਰੀ, ਵਾਹਿਗੁਰੂ ਆਦਿ ਨੂੰ ਜ਼ਬਾਨ ਨਾਲ ਦੁਹਰਾਈ ਜਾਣ, ਅਜਿਹੇ ਲੋਕਾਂ ਬਾਰੇ ਨਾਮਦੇਵ ਜੀ ਨੇ ਬਹੁਤ ਸਪੱਸ਼ਟ ਰਾਇ ਦਿੱਤੀ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਅਜਿਹੇ ਲੋਕਾਂ ਦੀ ਸੰਗਤ ਵੀ ਨਹੀਂ ਕਰਨੀ ਚਾਹੀਦੀ ਕਿਉਂਕਿ ਅਜਿਹੇ ਲੋਕਾਂ ਦੀ ਸੰਗਤ ਵਿਚ ਰਹਿਣਾ ਖਤਰੇ ਤੋਂ ਖਾਲੀ ਨਹੀਂ ਹੈ। ਆਦਮੀ ਤਾਂ ਸੰਗਤ ਤੋਂ ਹੀ ਜਾਣਿਆ ਜਾਂਦਾ ਹੈ। ਨਾਮਦੇਵ ਜੀ ਆਖਦੇ ਹਨ :

ਜੋ ਨ ਭਜੰਤੇ ਨਾਰਾਇਣਾ ॥
ਤਿਨਕਾ ਮੈ ਨ ਕਰਉ ਦਰਸਨਾ ॥ ੧ ॥ ਰਹਾਉ ॥
(ਭੈਰਉ)

(ਜਿਹੜੇ ਪਰਮਾਤਮਾ ਦਾ ਸਿਮਰਨ ਨਹੀਂ ਕਰਦੇ, ਉਨ੍ਹਾਂ ਦੇ ਮੈਂ ਦਰਸ਼ਨ ਨਹੀਂ ਕਰਦਾ )।

ਨਾਮ ਸਿਮਰਨ ਦੀ ਪੌੜੀ ਦਾ ਅਗਲਾ ਡੰਡਾ ਸਿਮਰਨ ਕੀਤੇ ਜਾ ਰਹੇ ਸ਼ਬਦ ਨਾਲ ਧਿਆਨ ਜੋੜਨਾ ਹੈ। ਪਹਿਲਾ ਡੰਡਾ ਕੇਵਲ ਜ਼ਬਾਨ ਨੂੰ ਸ਼ਬਦ ਨਾਲ ਜੋੜਨ ਦਾ ਹੈ। ਅਗਲੀ ਅਵਸਥਾ ਵਿਚ ਧਿਆਨ ਸ਼ਬਦ ਦੇ ਅਰਥਾਂ ਨਾਲ ਜੋੜਨਾ ਹੈ। ਤਾਂ ਕਿ ਵਾਰ ਵਾਰ ਕਿਸੇ ਪਵਿੱਤਰ ਸ਼ਬਦ ਨੂੰ ਦੁਹਰਾਉਣ ਨਾਲ, ਉਸ ਸ਼ਬਦ ਦੇ ਅਰਥ ਮਨੁੱਖ ਦੇ ਮਨ ਵਿਚ ਵੱਸਣੇ ਸ਼ੁਰੂ ਹੋ ਜਾਣ। ਉਦਾਹਰਣ ਵਜੋਂ ਚੋਰਾਂ ਤੇ ਨਿਕੰਮਿਆਂ ਦੀ ਸੰਗਤ ਵਿਚ ਮਨੁੱਖ ਗਾਲ੍ਹਾਂ ਵਰਗੇ ਘਟੀਆ ਸ਼ਬਦ ਵਰਤਦਾ ਹੈ ਤਾਂ ਉਸਦੀਆਂ ਆਦਤਾਂ ਤੇ ਸੁਭਾ ਉਨ੍ਹਾਂ ਸ਼ਬਦਾਂ ਦੇ ਅਰਥਾਂ ਵਰਗਾ ਹੀ ਹੋ ਜਾਂਦਾ ਹੈ। ਜਦੋਂ ਕਿਸੇ ਚੰਗੇ ਸ਼ਬਦ ਨੂੰ ਵਾਰ ਵਾਰ ਧਿਆਨ ਵਿਚ ਲਿਆਂਦਾ ਜਾਵੇ ਤਾਂ ਮਨੁੱਖ ਦਾ ਸੁਭਾ ਉਸ ਵਿਚਲੇ ਅਰਥਾਂ ਵਰਗਾ ਬਣਨਾ ਸ਼ੁਰੂ ਹੋ ਜਾਂਦਾ ਹੈ। ਨਾਮਦੇਵ ਜੀ ਦਾ ਇਸੇ ਧਾਰਨਾਂ ਵਿਚ ਵਿਸ਼ਵਾਸ਼ ਹੈ ਅਤੇ ਉਨ੍ਹਾਂ ਨੇ ਆਪਣੀ ਬਾਣੀ ਵਿਚ ਇਸ ਦਾ ਵਰਣਨ ਵੀ ਕੀਤਾ ਹੋਇਆ ਹੈ। ਨਾਮਦੇਵ ਜੀ ਦਾ ਕਥਨ ਹੈ ਕਿ ਨਾਮ ਮਨੁੱਖ ਨੂੰ ਉਸਦੀਆਂ ਕਮਜ਼ੋਰੀਆਂ ਤੋਂ ਬਚਾ ਲੈਂਦਾ ਹੈ। ਕਮਜ਼ੋਰੀ ਝੂਠ ਬੋਲਣ ਦੀ ਹੋ ਸਕਦੀ ਹੈ। ਕਮਜ਼ੋਰੀ ਆਲਸ ਕਾਰਣ ਆਉਣ ਵਾਲੀ ਗਰੀਬੀ ਜਾਂ ਕੰਗਾਲੀ ਦੀ ਹੋ ਸਕਦੀ ਹੈ। ਨਾਮ ਸਿਮਰਨ ਇਕ ਅਜਿਹਾ ਸਾਧਨ ਹੈ ਜਿਸ ਰਾਹੀਂ ਹਰ ਕਿਸਮ ਦੀ ਕਮਜ਼ੋਰੀ ਤੋਂ ਬਚਿਆ ਜਾ ਸਕਦਾ ਹੈ। ਇਸ ਸਚਾਈ ਨੂੰ ਅੰਨ੍ਹੇ ਅਤੇ ਸੋਟੀ ਦੀ ਉਦਾਹਰਣ ਨਾਲ ਸਮਝਿਆ ਜਾ ਸਕਦਾ ਹੈ। ਜਿਵੇਂ ਅੰਨ੍ਹਾ ਸੋਟੀ ਦੇ ਆਸਰੇ ਨਾਲ ਉੱਚੇ ਨੀਵੇਂ ਥਾਵਾਂ ਤੋਂ ਲੰਘ ਜਾਂਦਾ ਹੈ, ਇਵੇਂ ਹੀ ਨਾਮ ਦੇ ਸਹਾਰੇ ਨਾਲ ਮਨੁੱਖ ਆਪਣੀਆਂ ਕਮਜ਼ੋਰੀਆਂ ਦੇ ਟੋਏ ਟਿੱਬਿਆਂ ਤੋਂ ਆਰਾਮ ਨਾਲ ਲੰਘ ਜਾਂਦਾ ਹੈ। ਗਰੀਬੀ ਗੁਣ ਹੈ ਜੇ ਉਹ ਪੈਸੇ ਧੇਲੇ ਦੀ ਥਾਂ ਸੁਭਾ ਦੀ ਹੋਵੇ। ਸੁਭਾ ਦੀ ਗਰੀਬੀ ਨੂੰ ਨਿਮਰਤਾ, ਹਲੀਮੀ ਅਤੇ ਸਾਰਿਆਂ ਦਾ ਆਦਰ ਕਰਨ ਵਾਲੀ ਆਦਤ ਆਖਦੇ ਹਨ। ਨਾਮ ਸਿਮਰਨ ਰਾਹੀਂ ਇਹ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ। ਇਸ ਗੱਲ ਦਾ ਵਿਸ਼ਵਾਸ਼ ਨਾਮਦੇਵ ਜੀ ਨੇ ਦਿਵਾਇਆ ਹੈ :

> ਮੈਂ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥
> ਮੈਂ ਗਰੀਬ ਮੈਂ ਮਸਕੀਨ ਤੇਰਾ ਨਾਮੁ ਹੈ ਅਧਾਰਾ ॥ ਰਹਾਉ ।
>
> (ਤਿਲੰਗ)

(ਹੇ ਮੇਰੇ ਵਾਹਿਗੁਰੂ ! ਤੇਰਾ ਨਾਮ ਮੈ ਅੰਨ੍ਹੇ ਲਈ ਡੰਗੋਰੀ ਹੈ। ਮੈਂ ਕੰਗਾਲ ਹਾਂ, ਮੇਰੇ ਕੋਲ ਕੁਝ ਵੀ ਨਹੀਂ ਹੈ ਅਤੇ ਇਸ ਹਾਲਤ ਵਿਚ ਤੇਰਾ ਨਾਮ ਹੀ ਮੇਰਾ ਆਸਰਾ ਹੈ)। ਇਹ ਕ੍ਰਿਸ਼ਮਾ ਤਾਂ ਜੀਭ ਨਾਲ ਨਾਮ ਸਿਮਰਨ ਕਰਨ ਦਾ ਹੈ। ਇਹ ਪਹਿਲੀ ਪੌੜੀ

ਹੈ । ਦੂਜੀ ਪੌੜੀ ਵਿਚ ਨਾਮ ਸਿਮਰਨ ਨਾਲ ਪੈਦਾ ਹੋਣ ਵਾਲੇ ਪ੍ਰਭਾਵ ਨੂੰ ਮਨੁੱਖ ਦੇ ਅੰਦਰ ਪੱਕਿਆ ਕਰਨਾ ਹੈ । ਇਸ ਤਰ੍ਹਾਂ ਮਨ ਜੋ ਕਿ ਸ਼ੈਤਾਨ ਦੀ ਟੂਟੀ ਮੰਨਿਆ ਜਾਂਦਾ ਹੈ, ਬਿਲਕੁਲ ਬਦਲ ਜਾਂਦਾ ਹੈ । ਇਹ ਬਦਲੀ ਕਰਾਮਾਤੀ ਨਹੀਂ ਹੈ ਸਗੋਂ ਮਨੁੱਖ ਵਿਚ ਹੌਲੀ ਹੌਲੀ ਆਪਣੇ ਆਪ ਆ ਜਾਂਦੀ ਹੈ । ਇਹ ਮਨ ਨੂੰ ਸਚਾਈ ਨਾਲ ਜੋੜਨਾ ਹੈ । ਇਸ ਅਵਸਥਾ ਨੂੰ ਆਪਣੇ ਆਪ ਦੀ ਪਛਾਣ ਵੀ ਆਖਿਆ ਹੈ । ਜਿਸਨੇ ਆਪਣੇ ਆਪ ਨੂੰ ਪਛਾਣ ਲਿਆ ਸਮਝੋ ਉਸਨੇ ਸਾਰੀ ਦੁਨੀਆਂ ਨੂੰ ਪਛਾਣ ਲਿਆ । ਨਾਮਦੇਵ ਨੇ ਤਾਂ ਇਹ ਵੀ ਦੱਸ ਦਿੱਤਾ ਹੈ ਕਿ ਆਪਣੇ ਆਪ ਨੂੰ ਪਛਾਣਨ ਦੀਆਂ ਨਿਸ਼ਾਨੀਆਂ ਕੀ ਹਨ ? ਸਭ ਤੋਂ ਪਹਿਲੀ ਨਿਸ਼ਾਨੀ ਤਾਂ ਇਹ ਹੈ ਕਿ ਫੋਕੀਆਂ ਆਸਾਂ ਮੁੱਕ ਜਾਂਦੀਆਂ ਹਨ । ਦੂਜੀ ਨਿਸ਼ਾਨੀ ਇਹ ਹੈ ਕਿ ਚਿੰਤਾ ਮੁੱਕ ਜਾਂਦੀ ਹੈ । ਨਾਮਦੇਵ ਜੀ ਆਖਦੇ ਹਨ :

> ਪਾਰਬ੍ਰਹਮ ਜਿ ਚੀਨਸੀ ਆਸਾ ਤੇ ਨ ਭਾਵਸੀ ।
> ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ । (ਆਸਾ)

(ਜੋ ਕੋਈ ਪਰਮਾਤਮਾ ਨਾਲ ਜਾਣ ਪਛਾਣ ਕਰ ਲੈਂਦਾ ਹੈ, ਜਾਂ ਨੇੜਤਾ ਪ੍ਰਾਪਤ ਕਰ ਲੈਂਦਾ ਹੈ, ਉਸਦੀਆਂ ਫੋਕੀਆਂ ਆਸਾਂ ਮੁੱਕ ਜਾਂਦੀਆਂ ਹਨ । ਜਿਨ੍ਹਾਂ ਨੇ ਨਾਮ ਸਿਮਰਨ ਕੀਤਾ ਹੈ, ਪਰਮਾਤਮਾ ਉਨ੍ਹਾਂ ਨੂੰ ਚਿੰਤਾਵਾਂ ਤੋਂ ਬਚਾਈ ਰਖਦਾ ਹੈ )।

ਕਹਾਵਤ ਹੈ, ਚਿੰਤਾ ਚਿਖਾ ਬਰੋਬਰੀ । ਸੋ ਚਿੰਤਾ ਹੀ ਬਹੁਤੇ ਦੁੱਖਾਂ ਦੀ ਜੜ੍ਹ ਹੈ । ਜੇ ਇਹੀ ਮੁੱਕ ਜਾਵੇ ਤਾਂ ਜ਼ਿੰਦਗੀ ਖੁਸ਼ੀਆਂ ਨਾਲ ਭਰ ਜਾਵੇ । ਇਹ ਨਾਮ ਸਿਮਰਨ ਰਾਹੀਂ ਹੋ ਸਕਦਾ ਹੈ ਕਿਉਂਕਿ ਜਿਹੋ ਜਿਹੀ ਭਾਵਨਾ ਹਰ ਵਕਤ ਸਾਡੇ ਧਿਆਨ ਵਿਚ ਰਹਿੰਦੀ ਹੈ, ਉਹੋ ਜਿਹੀ ਸਾਡੇ ਮਨ ਦੀ ਹਾਲਤ ਹੋ ਜਾਂਦੀ ਹੈ । ਜਿਹੜੇ ਮਨੁੱਖ ਚੰਗਾ ਸੋਚਦੇ ਹਨ, ਚੰਗਾ ਬੋਲਦੇ ਹਨ ਅਤੇ ਚੰਗਾ ਕਰਦੇ ਹਨ, ਉਨ੍ਹਾਂ ਦੇ ਸੁਭਾ ਵਿਚ ਟਿਕਾਉ ਆ ਜਾਂਦਾ ਹੈ । ਟਿਕਿਆ ਹੋਇਆ ਸੁਭਾ, ਬਦਲੇ ਹੋਏ ਮਨ ਦੀ ਨਿਸ਼ਾਨੀ ਹੈ ਅਤੇ ਅਜਿਹਾ ਨਾਮ ਸਿਮਰਨ ਰਾਹੀਂ ਹੋ ਸਕਦਾ ਹੈ । ਕਿਤੇ ਕਿਤੇ ਇਹ ਵੀ ਹੋ ਜਾਂਦਾ ਹੈ ਕਿ ਨਾਮ ਸਿਮਰਨ ਵਿਚ ਲਗਕੇ ਵੀ ਮਨੁੱਖ ਦਾ ਚਿੜ੍ਹਚੜ੍ਹਾਪਨ ਨਹੀਂ ਜਾਂਦਾ ਜਾਂ ਫਿਰ ਇਹ ਵੀ ਹੋ ਸਕਦਾ ਹੈ ਕਿ ਨਾਮ ਸਿਮਰਨ ਕਰਨ ਦੇ ਬਾਵਜੂਦ ਕੋਈ ਦੁੱਖ ਵਾਪਰ ਜਾਵੇ । ਇਸਦਾ ਅਰਥ ਸਿਮਰਨ ਦਾ ਨੁਕਸ ਨਹੀਂ ਹੈ ਸਗੋਂ ਇਸਦਾ ਇਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਸਿਮਰਨ ਠੀਕ ਢੰਗ ਨਾਲ ਨ ਕੀਤਾ ਗਿਆ ਹੋਵੇ । ਢੰਗ ਕੋਈ ਔਖਾ ਜਾਂ ਲੰਬਾ ਚੌੜਾ ਨਹੀਂ ਦਸਿਆ । ਸਗੋਂ ਏਨਾ ਹੀ ਦਸਿਆ ਹੈ ਕਿ ਨਾਮ ਸਿਮਰਨ ਕਰਨ ਵੇਲੇ ਜਿਸ ਸ਼ਬਦ ਦਾ ਨਾਮ ਸਿਮਰਨ ਕੀਤਾ ਜਾ ਰਿਹਾ ਹੋਵੇ,

ਧਿਆਨ ਨੂੰ ਉਸ ਵਿਚ ਜੋੜਨਾ ਚਾਹੀਦਾ ਹੈ। ਅਜਿਹਾ ਨਹੀਂ ਹੈ ਕਿ ਮਨ ਤਾਂ ਭਜਿਆ ਫਿਰੇ ਜਾਂ ਬੁਰਿਆਈਆਂ ਸੋਚੀ ਜਾਵੇ ਅਤੇ ਮਨੁੱਖ ਨਾਮ ਸਿਮਰਨ ਦੀ ਥਾਂ ਨਾਮ ਸਿਮਰਨ ਦਾ ਪਾਖੰਡ ਕਰੀ ਜਾਵੇ। ਇਸ ਤਰ੍ਹਾਂ ਮਨ ਜਿਥੇ ਹੈ ਉਥੇ ਹੀ ਰਹੇਗਾ। ਸਾਡਾ ਮਨੋਰਥ ਮਨ ਨੂੰ ਚੰਗੇ ਪਾਸੇ ਤੋਰਨਾ ਹੈ। ਇਸ ਪਰਸੰਗ ਵਿਚ ਨਾਮਦੇਵ ਜੀ ਨੇ ਦੱਸਿਆ ਹੈ ਕਿ ਅਜਿਹਾ ਤਦ ਹੀ ਹੋ ਸਕਦਾ ਹੈ ਜੇ ਸ਼ੁੱਧ ਮਨ ਨਾਲ ਇਕਾਗਰ ਚਿੱਤ ਹੋਕੇ, ਨਾਮ ਸਿਮਰਨ ਕੀਤਾ ਜਾਵੇ। ਜੇ ਮਨ ਭਟਕ ਰਿਹਾ ਹੈ ਤਾਂ ਨਾਮ ਸਿਮਰਨ ਦਾ ਕੀ ਲਾਭ ?

ਕਾਹੇ ਕਉ ਕੀਜੈ ਧਿਆਨੁ ਜਪੰਨਾ॥
ਜਬ ਤੇ ਸੁਧੁ ਨਾਹੀ ਮਨੁ ਅਪਨਾ॥ (ਆਸਾ)

(ਜਦੋਂ ਤਕ ਮਨ ਹੀ ਪਵਿੱਤਰ ਨਹੀਂ ਹੈ ਤਦ ਤਕ ਸਿਮਰਨ ਜਾਂ ਜਾਪ ਕਰਨ ਦਾ ਕੀ ਲਾਭ) ?

ਮਨ ਨੂੰ ਕੰਟਰੋਲ ਕਰਨ ਲਈ ਹੀ ਨਾਮ ਸਿਮਰਨ ਹੈ ਪਰ ਨਾਮ ਸਿਮਰਨ ਵਿਚ ਵਿਸ਼ਵਾਸ਼ ਤਾਂ ਨਾਮ ਸਿਮਰਨ ਅਰੰਭਣ ਤੋਂ ਪਹਿਲਾਂ ਚਾਹੀਦਾ ਹੈ। ਜਿਸਦੀ ਸ਼ਰਧਾ ਨਹੀਂ ਹੈ ਉਸੇ ਦਾ ਮਨ ਭਟਕਦਾ ਹੈ। ਸੋ ਨਾਮ ਸਿਮਰਨ ਦੀ ਦ੍ਰਿਸ਼ਟੀ ਤੋਂ ਮਨ ਕੇਂਦਰੀ ਧੁਰਾ ਹੈ। ਸਫਲਤਾ ਅਤੇ ਅਸਫਲਤਾ ਇਸੇ ਦੇ ਦੁਆਲੇ ਘੁੰਮਦੀ ਹੈ।

ਮਨ ਨੂੰ ਨਾਮ ਸਿਮਰਨ ਨਾਲ ਜੋੜਨ ਦੇ ਸਾਧਨ ਵੀ ਨਾਮਦੇਵ ਜੀ ਨੇ ਦੱਸੇ ਹੋਏ ਹਨ। ਇਨ੍ਹਾਂ ਸਾਧਨਾਂ ਨੂੰ ਪ੍ਰਗਟਾਉਣ ਲਈ ਸ਼ਬਦ ਵਰਤੇ ਹਨ: ਚੇਤੀਅਲੇ, ਮਨੁ ਰਾਖਸੀ, ਨਮਸਤੇ ਅਤੇ ਨਮਹ ਆਦਿ। ਚੇਤੀਅਲੇ ਜੀਭ ਨਾਲ ਦੁਹਰਾਉ ਕਰਨ ਤੋਂ ਅਗਲੀ ਪੌੜੀ ਹੈ। ਚੇਤੀਅਲੇ ਵਿਚ ਨਾਮ ਸਿਮਰਨ ਆਪਣੇ ਆਪ ਹੁੰਦਾ ਹੈ ਕਿਉਂਕਿ ਨਾਮ ਸਿਮਰਨ ਸੰਬੰਧਤ ਵਿਅਕਤੀ ਦੇ ਸੁਭਾ ਦਾ ਭਾਗ ਬਣ ਜਾਂਦਾ ਹੈ। ਇਥੇ ਨਾਮ ਸਿਮਰਨ ਬਦਲੇ ਹੋਏ ਸੁਭਾ ਦਾ ਸੂਚਕ ਹੈ। ਇਸ ਅਵਸਥਾ ਵਿਚ ਨਾਮ ਸਿਮਰਨ ਮਨ ਵਿਚ ਹੀ ਵੱਸ ਜਾਂਦਾ ਹੈ ਇਸੇ ਨੂੰ ਮਨ ਦਾ ਟਿਕਾਉ ਵੀ ਆਖਦੇ ਹਨ। ਅਜਿਹੀ ਅਵਸਥਾ ਵਿਚ ਨਾਮ ਸਿਮਰਨ ਸੁਭਾ ਦਾ ਭਾਗ ਬਣ ਜਾਂਦਾ ਹੈ ਜਿਵੇਂ ਨਮਸਤੇ ਜਾਂ ਸਤਿ ਸ੍ਰੀ ਅਕਾਲ ਸੁਭਾ ਦਾ ਭਾਗ ਹੈ। ਇਥੇ ਨਮਸਤੇ ਪਰਮਾਤਮਾ ਨੂੰ ਹੀ ਕੀਤੀ ਜਾਂਦੀ ਹੈ ਕਿਉਂਕਿ ਉਸੇ ਦਾ ਨਾਮ ਸਿਮਰਨ ਕੀਤਿਆਂ ਦੁੱਖਾਂ ਤੋਂ ਛੁਟੀ ਮਿਲੀ ਹੈ :

ਹਰਏ ਨਮਸਤੇ ਹਰਏ ਨਮਹ॥
ਹਰਿ ਹਰਿ ਕਰਤ ਨਹੀਂ ਦੁਖੁ ਜਮਹ॥ (ਗੋਂਡ)

(ਉਸ ਪਰਮਾਤਮਾ ਨੂੰ ਨਮਸਤੇ ਜਿਸਦਾ ਨਾਮ ਸਿਮਰਨ ਕੀਤਿਆਂ ਕਿਸੇ ਪ੍ਰਕਾਰ ਦਾ ਕੋਈ ਦੁੱਖ ਨਹੀਂ ਰਹਿੰਦਾ )।

ਇਹ ਵੀ ਸ਼ੰਕਾ ਪੈਦਾ ਹੋ ਸਕਦਾ ਹੈ ਕਿ ਨਾਮ ਸਿਮਰਨ ਨਾਲ ਹੀ ਮਨ ਕੰਟਰੋਲ ਕਿਉਂ ਹੁੰਦਾ ਹੈ ? ਬਾਕੀ ਸਾਧਨ ਇਸ ਲਈ ਸਫਲ ਕਿਉਂ ਨਹੀਂ ਹਨ ? ਇਨ੍ਹਾਂ ਪ੍ਰਸ਼ਨਾਂ ਦੇ ਉਤਰ ਨਾਮਦੇਵ ਜੀ ਦੀ ਬਾਣੀ ਵਿਚੋਂ ਮਿਲ ਜਾਂਦੇ ਹਨ। ਉਨ੍ਹਾਂ ਦਾ ਵਿਸ਼ਵਾਸ਼ ਹੈ ਕਿ ਮਨ ਨੂੰ ਅੰਦਰੋਂ ਠੀਕ ਕੀਤਾ ਜਾ ਸਕਦਾ ਹੈ ਬਾਹਰੋਂ ਨਹੀਂ। ਉਦਾਹਰਣ ਵਜੋਂ ਜੱਗ ਕਰਨਾ, ਦਾਨ ਕਰਨਾ, ਤੀਰਥਾਂ ਤੇ ਇਸ਼ਨਾਨ ਕਰਨਾ ਆਦਿ ਸਾਰੇ ਅਜਿਹੇ ਸਾਧਨ ਹਨ ਜੋ ਬਾਹਰੋਂ ਮਨ ਨੂੰ ਠੀਕ ਕਰਦੇ ਹਨ। ਇਹ ਸਾਧਨ ਮਨ ਨੂੰ ਠੀਕ ਕਰਨ ਦੀ ਜ਼ੁੰਮੇਵਾਰੀ ਨਹੀਂ ਲੈਂਦੇ। ਇਨ੍ਹਾਂ ਦੇ ਮੁਕਾਬਲੇ ਵਿਚ ਨਾਮ ਸਿਮਰਨ ਅਜਿਹਾ ਸਾਧਨ ਹੈ ਜਿਹੜਾ ਮਨ ਨੂੰ ਪਵਿੱਤਰ ਕਰਨ ਦੀ ਜ਼ੁੰਮੇਵਾਰੀ ਲੈਂਦਾ ਹੈ। ਕਾਰਨ ਇਹੀ ਜਾਪਦਾ ਹੈ ਕਿ ਨਾਮ ਸਿਮਰਨ ਮਨ ਨੂੰ ਅੰਦਰੋਂ ਠੀਕ ਕਰਦਾ ਹੈ।

ਨਾਮ ਸਿਮਰਨ ਵੇਲੇ ਇਕਾਗਰ ਚਿੱਤ ਹੋਣਾ ਜ਼ਰੂਰੀ ਹੈ ਪਰ ਇਸਦਾ ਅਰਥ ਇਹ ਨਹੀਂ ਕਿ ਇਕਾਗਰ ਚਿੱਤ ਹੋਣ ਲਈ ਦੁਨੀਆਂ ਹੀ ਤਿਆਗ ਦਿਤੀ ਜਾਵੇ ਅਤੇ ਜੰਗਲਾਂ ਵਿਚ ਜਾ ਕੇ ਇਕਾਂਤ ਥਾਵਾਂ ਦੀ ਭਾਲ ਕੀਤੀ ਜਾਵੇ। ਨਾਮਦੇਵ ਜੀ ਇਸਦਾ ਖੰਡਨ ਕਰਦੇ ਹਨ ਅਤੇ ਕਹਿੰਦੇ ਹਨ ਕਿ ਮਨ ਦੀ ਇਕਾਗਰਤਾ ਦਾ ਸੰਬੰਧ ਸੁਭਾਅ ਨਾਲ ਹੈ, ਕਮਜ਼ੋਰੀਆਂ ਨਾਲ ਹੈ ਅਤੇ ਸਥਾਨ ਨਾਲ ਨਹੀਂ ਹੈ। ਜੇ ਸਰੀਰ ਨੂੰ ਦੁੱਖ ਦੇਣ ਨਾਲ ਮਨ ਠੀਕ ਹੋ ਸਕੇ ਤਾਂ ਬੀਮਾਰ ਦਾ ਮਨ ਤਾਂ ਬਿਲਕੁਲ ਠੀਕ ਰਹਿਣਾ ਚਾਹੀਦਾ ਹੈ ਕਿਉਂਕਿ ਬੀਮਾਰੀ ਤਾਂ ਸਰੀਰਕ ਦੁੱਖ ਹੀ ਹੈ। ਪਰ ਅਜਿਹਾ ਨਹੀਂ ਹੁੰਦਾ।

ਮਨ ਨੂੰ ਠੀਕ ਕਰਨ ਦੇ ਜਿੰਨੇ ਸਾਧਨ ਸਿਆਣੇ ਲੋਕਾਂ ਨੇ ਸੁਝਾਏ ਹਨ ਉਨ੍ਹਾਂ ਨੂੰ ਧਿਆਨ ਵਿਚ ਰਖ ਕੇ ਨਾਮਦੇਵ ਜੀ ਨੇ ਇਹੀ ਸਿੱਟਾ ਕਢਿਆ ਹੈ ਕਿ ਨਾਮ ਸਿਮਰਨ ਹੀ ਮਨ ਨੂੰ ਪਵਿੱਤਰ ਕਰਨ ਲਈ ਸਭ ਤੋਂ ਵਧੀਆ ਸਾਧਨ ਹੈ। ਨਾਲ ਇਹ ਵੀ ਦੱਸਿਆ ਹੈ ਕਿ ਨਾਮ ਸਿਮਰਨ ਹੋਰਨਾਂ ਤੇ ਰੋਹਬ ਪਾਉਣ ਲਈ ਜਾਂ ਵਿਖਾਵੇ ਲਈ ਨਹੀਂ ਕਰਨਾ ਚਾਹੀਦਾ। ਅਜਿਹਾ ਕਰਨਾ ਪਾਖੰਡ ਅਖਵਾਉਂਦਾ ਹੈ। ਨਾਮ ਸਿਮਰਨ ਨਾਲ ਸੰਵਰਿਆ ਹੋਇਆ ਸੁਭਾ ਕਿਸੇ ਨੂੰ ਧੋਖਾ ਨਹੀਂ ਦਿੰਦਾ, ਕਿਸੇ ਦਾ ਦਿਲ ਨਹੀਂ ਦੁਖਾਉਂਦਾ ਅਤੇ ਕਿਸੇ ਦੇ ਰਾਹ ਵਿਚ ਰੁਕਾਵਟ ਨਹੀਂ ਬਨਦਾ।

ਜਿਨ੍ਹਾਂ ਨੇ ਨਾਮ ਸਿਮਰਨ ਦੇ ਰਸਤੇ ਨੂੰ ਅਪਣਾਕੇ ਆਪਣੇ ਜੀਵਨ ਨੂੰ ਸੁਆਰ ਲਿਆ

ਹੈ ਅਜਿਹੇ ਮਨੁੱਖਾਂ ਦੀ ਸੰਗਤ ਦੀ ਪ੍ਰੇਰਨਾ ਨਾਮਦੇਵ ਜੀ ਨੇ ਸਭ ਨੂੰ ਦਿੱਤੀ ਹੈ। ਜਿਨ੍ਹਾਂ ਦਾ ਵਿਸ਼ਵਾਸ਼ ਨਾਮ ਸਿਮਰਨ ਵਿਚ ਨਹੀਂ ਹੈ ਉਨ੍ਹਾਂ ਦੇ ਦਰਸ਼ਨ ਕਰਨ ਤੋਂ ਵੀ ਵਰਜਿਆ ਹੈ। ਕਿਉਂਕਿ ਅਜਿਹੇ ਵਿਅਕਤੀਆਂ ਦਾ ਜੀਵਨ ਭਟਕਿਆ ਹੋਇਆ, ਈਰਖਈ ਅਤੇ ਲਾਲਚ ਵਾਲਾ ਹੋਵੇਗਾ। ਇਨਾਂ ਦੀ ਸੰਗਤ ਵਿਚੋਂ ਵੀ ਇਹੀ ਔਗੁਣ ਹੀ ਮਿਲਣਗੇ। ਸੋ ਅਜਿਹੀ ਸੰਗਤ ਨ ਕਰਨ ਲਈ ਆਖਿਆ ਹੈ। ਨਾਮਦੇਵ ਜੀ ਮੁਤਾਬਿਕ ਨਾਮ ਸਿਮਰਨ ਆਦਰਸ਼ ਵੀ ਹੈ, ਜੀਵਨ ਵੀ ਹੈ ਅਤੇ ਸਾਧਨ ਵੀ ਹੈ। ਇਸਨੂੰ ਕੇਵਲ ਮਨੁੱਖਾ ਜਨਮ ਵਿਚ ਹੀ ਅਪਣਾਇਆ ਜਾ ਸਕਦਾ ਹੈ ਅਤੇ ਹਰੇਕ ਮਨੁੱਖ ਨੂੰ ਨਾਮ ਸਿਮਰਨ ਕਰਨ ਦੀ ਪੁਰਜ਼ੋਰ ਸਿਫਾਰਸ਼ ਨਾਮਦੇਵ ਜੀ ਨੇ ਕੀਤੀ ਹੈ।

7.

# ਕਿਰਤ

ਹੱਥ ਨਾਲ ਕੰਮ ਕਰਨ ਨੂੰ ਕਿਰਤ ਆਖਦੇ ਹਨ। ਨੇਕ ਨੀਅਤ ਨਾਲ ਹੋਰ ਕਿਸੇ ਦਾ ਨੁਕਸਾਨ ਕੀਤੇ ਬਿਨਾਂ ਕੀਤੀ ਕਿਰਤ ਨੂੰ ਸੁੱਚੀ ਕਿਰਤ ਆਖਦੇ ਹਨ। ਕਿਸੇ ਲਾਲਚ ਜਾਂ ਭੈਅ ਵਿਚ ਕੀਤੀ ਕਿਰਤ ਸੁੱਚੀ ਕਿਰਤ ਨਹੀਂ ਹੋ ਸਕਦੀ। ਸਿੱਖ ਧਰਮ ਵਿਚ ਕਿਰਤ ਕਰਕੇ ਖਾਣ ਲਈ ਆਖਿਆ ਹੈ। ਵਿਹਲੇ ਰਹਿਣਾ ਤੇ ਕਿਸੇ ਦੀ ਕਮਾਈ ਤੇ ਪਲਨਾ ਠੀਕ ਨਹੀਂ ਸਮਝਿਆ ਗਿਆ। ਨਾਮਦੇਵ ਜੀ ਆਪ ਮਿਹਨਤ ਮਜ਼ਦੂਰੀ ਕਰਨ ਵਾਲੇ ਮਹਾਂ ਪੁਰਸ਼ ਹੋਏ ਹਨ ਅਤੇ ਉਨ੍ਹਾਂ ਨੇ ਆਪਣੀ ਬਾਣੀ ਵਿਚ ਕਿਰਤ ਕਰਨ ਦਾ ਆਦੇਸ਼ ਦਿੱਤਾ ਹੈ। ਇਹ ਗੱਲ ਉਨ੍ਹਾਂ ਦੀ ਬਾਣੀ ਤੋਂ ਬਿਨਾਂ ਉਨ੍ਹਾਂ ਦੇ ਜੀਵਨ ਤੋਂ ਵੀ ਸਾਬਤ ਹੋ ਜਾਂਦੀ ਹੈ।

ਭਗਤ ਨਾਮਦੇਵ ਜੀ ਦੇ ਸਮੇਂ ਇਕ ਹੋਰ ਭਗਤ ਹੋਏ ਹਨ। ਉਨ੍ਹਾਂ ਦਾ ਨਾਮ ਤ੍ਰਿਲੋਚਨ ਸੀ। ਤ੍ਰਿਲੋਚਨ ਭਗਤ ਦੀ ਬਾਣੀ ਵੀ ਨਾਮਦੇਵ ਵਾਂਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ। ਭਗਤ ਤ੍ਰਿਲੋਚਨ ਜੀ ਨੂੰ ਪਤਾ ਲਗਿਆ ਕਿ ਨਾਮਦੇਵ ਜੀ ਬੜੇ ਹਰਮਨ ਪਿਆਰੇ ਭਗਤ ਹਨ। ਉਨ੍ਹਾਂ ਦਿਨਾਂ ਵਿਚ ਭਗਤ ਨਾਮਦੇਵ ਜੀ ਦੀ ਬਹੁਤ ਮਸ਼ਹੂਰੀ ਸੀ ਅਤੇ ਇਹ ਆਮ ਵਿਸ਼ਵਾਸ਼ ਕੀਤਾ ਜਾਂਦਾ ਸੀ ਕਿ ਭਗਤ ਨਾਮਦੇਵ ਜੀ ਨੇ ਛੋਟੀ ਉਮਰ ਵਿਚ ਹੀ ਪਰਮਾਤਮਾ ਦੇ ਦਰਸ਼ਨ ਕਰ ਲਏ ਹਨ। ਇਹ ਸਚਾਈ, ਪਿਛੇ ਦਿੱਤੀ "ਦੁਧ ਪਿਆਲਣ" ਵਾਲੀ ਸਾਖੀ ਤੋਂ ਵੀ ਸਪਸ਼ਟ ਹੋ ਜਾਂਦੀ ਹੈ। ਤ੍ਰਿਲੋਚਨ ਭਗਤ ਦੀ ਬੜੀ ਤੀਬਰ ਇੱਛਾ ਸੀ ਕਿ ਨਾਮਦੇਵ ਜੀ ਦੇ ਦਰਸ਼ਨ ਕੀਤੇ ਜਾਣ। ਦਰਸ਼ਨ ਕਰਨ ਦੀ ਇੱਛਾ ਨਾਲ ਭਗਤ ਤ੍ਰਿਲੋਚਨ

ਜੀ ਨਾਮਦੇਵ ਜੀ ਦੇ ਪਿੰਡ ਵਲ ਤੁਰ ਪਏ। ਸਾਰਾ ਰਾਹ ਉਹ ਨਾਮਦੇਵ ਜੀ ਬਾਰੇ ਹੀ ਸੋਚਦੇ ਗਏ। ਉਹ ਸੋਚ ਰਹੇ ਸਨ ਕਿ ਭਗਤ ਨਾਮਦੇਵ ਜੀ ਦਾ ਪਰਮਾਤਮਾ ਕਿਹੋ ਜਿਹਾ ਹੋਵੇਗਾ ? ਏਸੇ ਤਰ੍ਹਾਂ ਦੇ ਕਈ ਪ੍ਰਸ਼ਨ ਉਨ੍ਹਾਂ ਦੇ ਮਨ ਵਿਚ ਪੈਦਾ ਹੋ ਰਹੇ ਸਨ ਅਤੇ ਇਨ੍ਹਾਂ ਪ੍ਰਸ਼ਨਾ ਦੇ ਉਤਰ ਲੈਣ ਲਈ ਭਗਤ ਤ੍ਰਿਲੋਚਨ ਜੀ ਨਾਮਦੇਵ ਜੀ ਕੋਲ ਜਾ ਰਹੇ ਸਨ।

ਜਿਸ ਸਮੇ ਵਿਚ ਇਹ ਦੋਵੇਂ ਭਗਤ ਹੋਏ ਹਨ, ਉਨ੍ਹਾਂ ਸਮਿਆਂ ਵਿਚ ਇਹ ਰਵਾਜ ਸੀ ਕਿ ਜਦੋਂ ਕੋਈ ਵੀ ਮਨੁੱਖ ਕਿਸੇ ਆਪਣੇ ਤੋਂ ਵਡੇ ਨੂੰ ਮਿਲਣ ਜਾਂਦਾ ਸੀ ਤਾਂ ਉਸ ਕੋਲ ਬੈਠਣ ਤੋਂ ਪਹਿਲਾਂ ਉਸ ਦੇ ਚਾਰ ਚੁਫੇਰੇ ਚੱਕਰ ਕੱਢਦਾ ਸੀ। ਇਸ ਨੂੰ ਪਰਦੱਖਣਾ ਆਖਦੇ ਸਨ। ਅੱਜ ਵੀ ਗੁਰਦੁਆਰੇ ਜਾ ਕੇ ਪਰਦੱਖਣਾ ਕਰਨ ਦਾ ਰਵਾਜ ਕਾਇਮ ਹੈ। ਇਸ ਨੂੰ ਪਰੀਕਰਮਾਂ ਵੀ ਆਖਦੇ ਹਨ। ਭਗਤ ਤ੍ਰਿਲੋਚਨ ਜੀ ਜਦੋਂ ਨਾਮਦੇਵ ਜੀ ਕੋਲ ਪੌਂਹੁਚੇ ਤਾਂ ਪਹਿਲੇ ਉਨ੍ਹਾਂ ਨੇ ਨਾਮਦੇਵ ਜੀ ਦੇ ਦੁਆਲੇ ਪਰਦੱਖਣਾ ਕੀਤੀ ਅਤੇ ਫਿਰ ਰਵਾਜ ਮੁਤਾਬਿਕ ਹੀ ਸਿੱਧੇ ਲੰਮੇ ਪੈਕੇ ਮੱਥਾ ਟੇਕਿਆ। ਇਸ ਤਰ੍ਹਾਂ ਮੱਥਾ ਟੇਕਣ ਨੂੰ ਡੰਡੌਤ ਆਖਦੇ ਹਨ। ਇਹ ਰਸਮਾਂ ਕਰਨ ਤੋਂ ਬਾਦ ਭਗਤ ਤ੍ਰਿਲੋਚਨ ਜੀ ਨਾਮਦੇਵ ਜੀ ਕੋਲ ਬੈਠ ਗਏ।

ਨਾਮਦੇਵ ਜੀ ਨੇ ਭਗਤ ਜੀ ਨੂੰ ਜੀ ਆਇਆਂ ਆਖਿਆ ਅਤੇ ਉਨ੍ਹਾਂ ਤੋਂ ਹਾਲ ਚਾਲ ਪੁੱਛਿਆ। ਕੁਝ ਚਿਰ ਗੱਲਾਂ ਕਰਕੇ ਨਾਮਦੇਵ ਜੀ ਉੱਠੇ ਅਤੇ ਕਹਿਣ ਲਗੇ, "ਮੈਂ ਤੇਰੇ ਖਾਣ ਪੀਣ ਦਾ ਪ੍ਰਬੰਧ ਕਰਦਾ ਹਾਂ।" ਇਹ ਕਹਿਕੇ ਉਹ ਘਰ ਦ ਅੰਦਰ ਚਲੇ ਗਏ ਅਤੇ ਭਗਤ ਤ੍ਰਿਲੋਚਨ ਜੀ ਵਾਸਤੇ ਖਾਣ ਪੀਣ ਵਾਸਤੇ ਲੈ ਆਏ। ਨਾਮਦੇਵ ਜੀ ਨੇ ਮਹਿਮਾਨ ਦੀ ਖੂਬ ਸੇਵਾ ਕੀਤੀ। ਭਗਤ ਤ੍ਰਿਲੋਚਨ ਜੀ ਨੂੰ ਏਸੇ ਤਰ੍ਹਾਂ ਉਸ ਘਰ ਵਿਚ ਇਕ ਦਿਨ ਤੇ ਇਕ ਰਾਤ ਬੀਤ ਗਈ ਸੀ। ਭਗਤ ਨਾਮਦੇਵ ਜੀ ਘਰ ਦਾ ਸਾਰਾ ਕੰਮ ਆਪਣੇ ਹਥਾਂ ਨਾਲ ਹੀ ਕਰਦੇ ਸਨ। ਇਨ੍ਹਾਂ ਚੌਵੀ ਘੰਟਿਆਂ ਵਿਚ ਨਾਮਦੇਵ ਜੀ ਨਾਲ ਭਗਤ ਤ੍ਰਿਲੋਚਨ ਜੀ ਦੀ ਕੋਈ ਬਹਿਸ ਜਾਂ ਵਿਚਾਰ ਵਟਾਂਦਰਾ ਨਹੀਂ ਹੋਇਆ ਸੀ। ਭਗਤ ਨਾਮਦੇਵ ਜੀ ਨੂੰ ਜਦੋਂ ਕੰਮ ਤੋਂ ਵਿਹਲ ਮਿਲਦੀ ਤਾਂ ਉਹ ਪਰਮਾਤਮਾ ਦੀ ਸਿਫ਼ਤ ਵਿਚ ਲਿਖੀ ਆਪਣੀ ਬਾਣੀ ਨੂੰ ਉੱਚੀ ਉੱਚੀ ਗਾਵਿਆ ਕਰਦੇ ਸਨ। ਬਾਣੀ ਦਾ ਇਸ ਤਰ੍ਹਾਂ ਗਾਇਣ ਕਰਨ ਨੂੰ ਕੀਰਤਨ ਆਖਦੇ ਹਨ। ਇਸ ਤੋਂ ਬਿਨਾਂ ਨਾਮਦੇਵ ਜੀ ਨੇ ਨ ਅੱਖਾਂ ਮੀਟਕੇ ਸਮਾਧੀ ਲਾਈ, ਨ ਹੀ ਕਿਸੇ ਕਿਸਮ ਦਾ ਤਿਲਕ ਆਦਿ ਲਾਇਆ। ਭਗਤ ਤ੍ਰਿਲੋਚਨ ਜੀ ਵਾਸਤੇ ਇਹ ਨਵੀਂ ਗੱਲ ਸੀ। ਕੋਈ ਧਾਰਮਿਕ ਰਸਮ ਨਹੀਂ ਕੀਤੀ ਗਈ। ਸਗੋਂ ਭਗਤ ਨਾਮਦੇਵ ਜੀ ਸਾਰਾ ਦਿਨ ਆਪਣੇ ਕੰਮ ਧੰਦੇ ਵਿਚ ਰੁਝੇ ਰਹਿੰਦੇ ਸਨ। ਉਨ੍ਹਾਂ ਦਾ ਕੰਮ ਮਿਹਨਤ ਮਜ਼ਦੂਰੀ ਦਾ ਸੀ।

ਚੁੱਪ ਚਾਪ ਕਪੜੇ ਸਿਊਂਦੇ ਰਹਿੰਦੇ ਜਾਂ ਕਪੜੇ ਰੰਗਦੇ ਰਹਿੰਦੇ ਸਨ। ਬਹੁਤ ਘਟ ਬੋਲਦੇ ਸਨ। ਇਉਂ ਲਗਦਾ ਜਿਵੇਂ ਉਨ੍ਹਾਂ ਨੂੰ ਕੰਮ ਤੋਂ ਬਿਨਾਂ ਹੋਰ ਕਿਸੇ ਚੀਜ਼ ਦੀ ਕੋਈ ਪਰਵਾਹ ਹੀ ਨਹੀਂ ਹੈ। ਉਨ੍ਹਾਂ ਦਾ ਦਿਨ ਬੜੇ ਰੁਝੇਵੇਂ ਵਿਚ ਲੰਘਦਾ। ਸਵੇਰ ਸ਼ਾਮ ਉਹ ਕੀਰਤਨ ਕਰਦੇ ਅਤੇ ਰਾਤ ਨੂੰ ਆਰਾਮ ਕਰਦੇ।

ਭਗਤ ਤ੍ਰਿਲੋਚਨ ਜੀ ਨੂੰ ਬਹੁਤ ਹੈਰਾਨਗੀ ਹੋਈ। ਉਹ ਚਾਹੁੰਦੇ ਸਨ ਕਿ ਨਾਮਦੇਵ ਜੀ ਉਸ ਨਾਲ ਪਰਮਾਤਮਾ ਬਾਰੇ ਜਾਂ ਆਤਮਾ ਬਾਰੇ ਜਾਂ ਦੁਨੀਆਂ ਬਾਰੇ ਗਲਾਂ ਕਰਣ ਤਾਂ ਕਿ ਉਸ ਦੇ ਧਾਰਮਿਕ ਸ਼ੰਕੇ ਨਵਿਰਤ ਹੋ ਸਕਣ। ਸ਼ੰਕੇ ਸਗੋਂ ਹੋਰ ਵਧ ਗਏ। ਤ੍ਰਿਲੋਚਨ ਜੀ ਨੂੰ ਲੱਗਿਆ ਕਿ ਨਾਮਦੇਵ ਜੀ ਤਾਂ ਕੇਵਲ ਦੁਨੀਆਂਦਾਰ ਹੀ ਹਨ ਅਤੇ ਇਨ੍ਹਾਂ ਦਾ ਭਗਤ ਹੋਣ ਨਾਲ ਕੋਈ ਸੰਬੰਧ ਨਹੀਂ ਹੈ। ਗੱਲ ਵੀ ਠੀਕ ਜਾਪਦੀ ਸੀ। ਹਿਸਾਬ ਕਿਤਾਬ ਵਿਚ ਰੁੱਝਿਆ ਆਦਮੀ ਭਗਤੀ ਕਿਹੜੇ ਵੇਲੇ ਕਰਦਾ ਹੋਵੇਗਾ? ਤ੍ਰਿਲੋਚਨ ਜੀ ਦੇ ਸ਼ੰਕੇ ਵਧਦੇ ਗਏ ਅਤੇ ਉਨ੍ਹਾਂ ਨੂੰ ਲੱਗਿਆ ਕਿ ਨਾਮਦੇਵ ਜੀ ਵਰਗੇ ਆਦਮੀ ਲਈ ਪਰਮਾਤਮਾ ਦੇ ਦਰਸ਼ਨ ਅਸੰਭਵ ਹਨ। ਜਿਵੇਂ ਜਿਵੇਂ ਸਮਾਂ ਲੰਘਦਾ ਗਿਆ ਤ੍ਰਿਲੋਚਨ ਜੀ ਦੇ ਸ਼ੰਕੇ ਪੱਕੇ ਹੁੰਦੇ ਗਏ।

ਭਗਤ ਨਾਮਦੇਵ ਜੀ ਵੀ ਇਹ ਸਭ ਕੁਝ ਵੇਖ ਅਤੇ ਸਮਝ ਰਹੇ ਸਨ। ਉਨ੍ਹਾਂ ਨੇ ਤ੍ਰਿਲੋਚਨ ਜੀ ਨੂੰ ਕੁਝ ਨਹੀਂ ਕਿਹਾ। ਤ੍ਰਿਲੋਚਨ ਜੀ ਦਾ ਮਨ ਇਹੀ ਬਣਿਆ ਕਿ ਨਾਮਦੇਵ ਜੀ ਨਾਲ ਗੱਲਾਂ ਕਰਨ ਦਾ ਕੋਈ ਲਾਭ ਨਹੀਂ। ਇਹ ਸੋਚਕੇ ਤ੍ਰਿਲੋਚਨ ਜੀ ਨੇ ਉਥੋਂ ਚੁੱਪ ਕਰਕੇ ਚਲੇ ਜਾਣਾ ਹੀ ਠੀਕ ਸਮਝਿਆ। ਨਾਮਦੇਵ ਜੀ ਤੋਂ ਤ੍ਰਿਲੋਚਨ ਜੀ ਦੀ ਇਹ ਭਾਵਨਾਂ ਗੁੱਝੀ ਨ ਰਹੀ। ਜਦੋਂ ਤ੍ਰਿਲੋਚਨ ਜੀ ਨੇ ਉਥੋਂ ਜਾਣ ਦੀ ਇੱਛਾ ਪ੍ਰਗਟ ਕਰਕੇ ਆਗਿਆ ਮੰਗੀ ਤਾਂ ਨਾਮਦੇਵ ਜੀ ਨੇ ਮੁਸਕਰਾਕੇ ਕਿਹਾ, "ਜਿਹੜੇ ਪ੍ਰਸ਼ਨ ਮਨ ਵਿਚ ਲੈ ਕੇ ਆਏ ਸੀ ਉਨ੍ਹਾਂ ਦੇ ਉਤਰ ਮਿਲ ਗਏ?"

ਤ੍ਰਿਲੋਚਨ ਜੀ ਨੂੰ ਬਹੁਤ ਹੈਰਾਨਗੀ ਵੀ ਹੋਈ ਅਤੇ ਖੁਸ਼ੀ ਵੀ। ਹੈਰਾਨਗੀ ਇਸ ਗੱਲ ਦੀ ਕਿ ਜੋ ਗੱਲ ਉਸ ਨੇ ਦੱਸੀ ਨਹੀਂ ਉਸ ਦਾ ਨਾਮਦੇਵ ਜੀ ਨੂੰ ਪਤਾ ਕਿਵੇਂ ਲੱਗਾ? ਖੁਸ਼ੀ ਇਸ ਗੱਲ ਦੀ ਕਿ ਨਾਮਦੇਵ ਕੇਵਲ ਦੁਨੀਆਂਦਾਰ ਹੀ ਨਹੀਂ ਹਨ, ਭਗਤ ਵੀ ਹਨ। ਤ੍ਰਿਲੋਚਨ ਜੀ ਦੀ ਸ਼ਰਧਾ ਮੁੜਕੇ ਨਾਮਦੇਵ ਜੀ ਨਾਲ ਬੱਝ ਗਈ ਅਤੇ ਉਸ ਨੇ ਪ੍ਰਸ਼ਨ ਕੀਤਾ, "ਤੁਸੀਂ ਪਰਮਾਤਮਾ ਨੂੰ ਕਿਹੜੇ ਵੇਲੇ ਸਿਮਰਦੇ ਹੋ?" ਨਾਮਦੇਵ ਜੀ ਨੇ ਮੁਸਕਰਾ ਕੇ ਪੁੱਛਿਆ, "ਤੁਹਾਨੂੰ ਇਹ ਪ੍ਰਸ਼ਨ ਕਰਨ ਦੀ ਲੋੜ ਕਿਉਂ ਪਈ?"

ਤ੍ਰਿਲੋਚਨ ਜੀ ਨੇ ਦੱਸਿਆ, "ਸਾਰਾ ਦਿਨ ਤੁਹਾਡਾ ਟੱਬਰ ਦੀ ਦੇਖ ਭਾਲ ਵਿਚ ਲੰਘ ਜਾਂਦਾ ਹੈ। ਪਰਮਾਤਮਾ ਨੂੰ ਸਿਮਰਨ ਲਈ ਤੁਹਾਡੇ ਕੋਲ ਸਮਾਂ ਹੀ ਕਿਥੇ ਹੈ ?"

ਨਾਮਦੇਵ ਜੀ ਸਮਝ ਗਏ ਕਿ ਦਸਾਂ ਨਹੁੰਆਂ ਦੀ ਕਿਰਤ ਨੂੰ ਭਗਤ ਤ੍ਰਿਲੋਚਨ ਜੀ ਨੇ ਮਾਇਆ ਦੇ ਮੋਹ ਵਿਚ ਕੀਤੇ ਜਾ ਰਹੇ ਕੰਮ ਸਮਝ ਲਿਆ ਹੈ। ਨਾਮਦੇਵ ਜੀ ਭਗਤ ਤ੍ਰਿਲੋਚਨ ਜੀ ਨੂੰ ਦਲੀਲ ਨਾਲ ਸੰਤੁਸ਼ਟ ਕਰਵਾਉਣਾ ਨਹੀਂ ਚਾਹੁੰਦੇ ਸਨ। ਉਹ ਚਾਹੁੰਦੇ ਸਨ ਕਿ ਭਗਤ ਜੀ ਆਪਣੇ ਆਪ ਹਥੀਂ ਕੰਮ ਕਰਨ ਦੀ ਮਹੱਤਤਾ ਨੂੰ ਸਮਝ ਸਕਣ। ਨਾਮਦੇਵ ਜੀ ਉੱਤਰ ਦੇਣ ਦੀ ਥਾਂ ਚੁੱਪ ਰਹੇ। ਭਗਤ ਤ੍ਰਿਲੋਚਨ ਜੀ ਦਾ ਸ਼ੱਕ ਹੋਰ ਵੀ ਪੱਕਾ ਹੋ ਗਿਆ। ਉਨ੍ਹਾਂ ਨੂੰ ਯਕੀਨ ਹੋਣ ਲਗਾ ਕਿ ਨਾਮਦੇਵ ਜੀ ਭਗਤ ਨਹੀਂ, ਦੁਨੀਆਂਦਾਰ ਹੀ ਹਨ। ਉਨ੍ਹਾਂ ਨੂੰ ਪਛਤਾਵਾ ਹੋ ਰਿਹਾ ਸੀ ਕਿ ਉਨ੍ਹਾਂ ਦਾ ਇਥੇ ਆਉਣਾ ਸਫਲ ਨਹੀਂ ਹੋਇਆ। ਤ੍ਰਿਲੋਚਨ ਜੀ ਦੀ ਮਾਨਸਿਕ ਸਥਿਤੀ ਨੂੰ ਨਾਮਦੇਵ ਜੀ ਚੰਗੀ ਤਰ੍ਹਾਂ ਸਮਝ ਰਹੇ ਸਨ। ਉਨ੍ਹਾਂ ਨੇ ਤ੍ਰਿਲੋਚਨ ਜੀ ਨੂੰ ਹੋਰ ਦੁਬਿਧਾ ਤੇ ਪਛਤਾਵੇ ਵਿਚ ਰਖਣਾ ਠੀਕ ਨ ਸਮਝਿਆ ਅਤੇ ਪ੍ਰਸ਼ਨ ਕੀਤਾ, "ਆਪ ਜੀ ਦੇ ਚਿਹਰੇ ਤੇ ਉਦਾਸੀ ਤੇ ਪਛਤਾਵੇ ਦੇ ਚਿੰਨ੍ਹ ਕਿਉਂ ਹਨ ?" ਭਗਤ ਤ੍ਰਿਲੋਚਨ ਜੀ ਕਹਿਣ ਲਗੇ; "ਮੈਂ ਆਇਆ ਸੀ ਪਰਮਾਤਮਾ ਦੇ ਦਰਸ਼ਨ ਕਰਨ ਕਿਉਂਕਿ ਮੈਨੂੰ ਪਤਾ ਲਗਾ ਸੀ ਕਿ ਤੁਸੀਂ ਪਰਮਾਤਮਾ ਦੇ ਦਰਸ਼ਨ ਕੀਤੇ ਹਨ। ਪਰ ਤੁਸੀਂ ਨਿਕਲੇ ਦੁਨੀਆਂਦਾਰ।"

ਭਗਤ ਨਾਮਦੇਵ ਜੀ ਨੇ ਸਮਝਾਉਣ ਦੀ ਕੋਸ਼ਿਸ਼ ਕੀਤੀ, "ਭਾਈ ਪਰਮਾਤਮਾ ਦੇ ਦਰਸ਼ਨ ਇਸ ਤਰ੍ਹਾਂ ਨਹੀਂ ਹੁੰਦੇ। ਪਰਮਾਤਮਾ ਦੇ ਦਰਸ਼ਨ ਤਾਂ ਗੁਰੂ ਦੀ ਕਿਰਪਾ ਨਾਲ ਹੁੰਦੇ ਹਨ। ਗੁਰੂ ਪਿਤਾ ਸਮਾਨ ਹੈ। ਜਿਵੇਂ ਪਿਤਾ ਦੀ ਕਮਾਈ ਦਾ ਹੱਕਦਾਰ ਪੁੱਤਰ ਬਣ ਜਾਂਦਾ ਹੈ ਉਸੇ ਤਰ੍ਹਾਂ ਗੁਰੂ ਦੀ ਕਮਾਈ ਦੇ ਸਹਾਰੇ ਨਾਲ ਭਗਤ ਨੂੰ ਪਰਮਾਤਮਾ ਦੇ ਦਰਸ਼ਨ ਹੁੰਦੇ ਹਨ।"

ਭਗਤ ਤ੍ਰਿਲੋਚਨ ਜੀ ਦੇ ਅੰਦਰ ਤਾਂ ਪਰਮਾਤਮਾ ਦੇ ਦਰਸ਼ਨ ਕਰਨ ਦੀ ਲਗਨ ਲਗੀ ਹੋਈ ਸੀ। ਉਨ੍ਹਾਂ ਨੇ ਨਾਮਦੇਵ ਜੀ ਨੂੰ ਬੇਨਤੀ ਕੀਤੀ, "ਮੈਂ ਆਪ ਜੀ ਨੂੰ ਗੁਰੂ ਮੰਨਦਾ ਹਾਂ। ਮੇਰੇ ਤੇ ਮਿਹਰ ਕਰੋ ਅਤੇ ਮੈਨੂੰ ਪਰਮਾਤਮਾ ਦੇ ਦਰਸ਼ਨ ਕਰਵਾ ਦਿਉ।"

ਨਾਮਦੇਵ ਜੀ ਨੂੰ ਭਗਤ ਜੀ ਦੀ ਸ਼ਰਧਾ ਅਤੇ ਲਗਨ ਤੇ ਪਰਸੰਨਤਾ ਹੋਈ ਅਤੇ ਉਨ੍ਹਾਂ ਨੇ ਪੁਛਿਆ, "ਏਨੇ ਦਿਨਾਂ ਵਿਚ ਤੂੰ ਕੀ ਵੇਖਿਆ ?"

ਤ੍ਰਿਲੋਚਨ ਜੀ ਨੇ ਤੁਰਤ ਉਤਰ ਦਿੱਤਾ, "ਮੈਂ ਤਾਂ ਤੁਹਾਨੂੰ ਹੀ ਕੰਮ ਧੰਦੇ ਵਿਚ ਉਲਝੇ ਵੇਖਦਾ ਰਿਹਾ ਹਾਂ। ਵਧੇਰੇ ਸਮਾਂ ਤੁਹਾਡਾ ਕਮਾਈ ਕਰਨ ਵਿਚ ਬੀਤਦਾ ਰਿਹਾ ਹੈ।"

ਨਾਮਦੇਵ ਜੀ ਨੇ ਕਿਹਾ, "ਕੰਮ ਕਾਜ ਪਰਮਾਤਮਾ ਦੇ ਦਰਸ਼ਨਾਂ ਵਿਚ ਰੁਕਾਵਟ ਕਿਵੇਂ ਹੋਇਆ ?"

ਤ੍ਰਿਲੋਚਨ ਜੀ ਨੇ ਦਸਿਆ, "ਪਰਮਾਤਮਾ ਤਾਂ ਉਸ ਨਾਲ ਧਿਆਨ ਜੋੜਿਆਂ, ਉਸ ਦੇ ਨਾਮ ਦਾ ਸਿਮਰਨ ਕੀਤਿਆਂ ਹੀ ਪ੍ਰਾਪਤ ਹੁੰਦਾ ਹੈ। ਪਰ ਤੁਸੀਂ ਤਾਂ ਅਜਿਹਾ ਨਹੀਂ ਕਰਦੇ।" ਨਾਮਦੇਵ ਜੀ ਤ੍ਰਿਲੋਚਨ ਜੀ ਦੀ ਗਲ ਸਮਝ ਗਏ ਤੇ ਕੁਝ ਚਿਰ ਚੁੱਪ ਰਹਿਣ ਪਿਛੋਂ ਬੋਲੇ, "ਭਗਤੀ ਵਿਹਲੜਾਂ ਦਾ ਧੰਦਾ ਨਹੀਂ ਹੈ। ਸੁੱਚੀ ਕਿਰਤ ਹੀ ਭਗਤੀ ਹੈ। ਕੰਮ ਕਰਦਿਆਂ ਵੀ ਭਗਤੀ ਕੀਤੀ ਜਾ ਸਕਦੀ ਹੈ।"

ਨਾਮਦੇਵ ਜੀ ਨੂੰ ਗੁਰੂ ਧਾਰਨ ਬਾਰੇ ਤ੍ਰਿਲੋਚਨ ਜੀ ਦਾ ਵਿਸ਼ਵਾਸ਼ ਪੱਕਾ ਹੋ ਰਿਹਾ ਸੀ। ਫਿਰ ਵੀ ਇਕ ਸ਼ੰਕਾ ਉਨ੍ਹਾਂ ਦੇ ਮਨ ਵਿਚ ਪੈਦਾ ਹੋਇਆ ਅਤੇ ਉਨ੍ਹਾਂ ਨੇ ਪੁੱਛਿਆ, "ਭਗਤੀ ਤੇ ਦੁਨੀਆਂਦਾਰੀ ਇਕੱਠੇ ਕਿਵੇਂ ਚਲ ਸਕਦੇ ਹਨ ? ਕੰਮ ਕਾਜ ਨਾਲ ਤਾਂ ਭਗਤੀ ਵਿਚ ਵਿਘਨ ਪੈਂਦਾ ਹੈ ਕਿਉਂਕਿ ਭਗਤੀ ਤਾਂ ਸਾਧਨਾ ਹੈ।"

ਨਾਮਦੇਵ ਜੀ ਨੇ ਉਤਰ ਦੇਣ ਦੀ ਥਾਂ ਪ੍ਰਸ਼ਨ ਕੀਤਾ, "ਭਗਤੀ ਮਨ ਨਾਲ ਕਰਨੀ ਹੈ ਜਾਂ ਹੱਥਾਂ ਪੈਰਾਂ ਨਾਲ ?"

ਤ੍ਰਿਲੋਚਨ ਜੀ ਦਾ ਉਤਰ ਸੀ, "ਮਨ ਨਾਲ।"

ਨਾਮਦੇਵ ਜੀ ਕਹਿਣ ਲਗੇ ਕਿ ਫਿਰ ਤਾਂ ਸਪਸ਼ਟ ਹੀ ਹੋ ਗਿਆ ਕਿ ਮਨ ਨੂੰ ਪਰਮਾਤਮਾ ਨਾਲ ਜੋੜੀ ਰਖਣਾ ਜ਼ਰੂਰੀ ਹੈ। ਅਜਿਹਾ ਕਰਨ ਲੱਗਿਆਂ ਕੰਮ ਕਾਜ ਵਲੋਂ ਮੂੰਹ ਮੋੜਨ ਦੀ ਲੋੜ ਨਹੀਂ ਹੈ ਕਿਉਂਕਿ ਜਿਵੇਂ ਮਨ ਦਾ ਕੰਮ ਨਾਮ ਸਿਮਰਨ ਰਾਹੀਂ ਪਰਮਾਤਮਾ ਨਾਲ ਜੁੜੇ ਰਹਿਣਾ ਹੈ ਉਸੇ ਤਰ੍ਹਾਂ ਹਥਾਂ ਪੈਰਾਂ ਦਾ ਕੰਮ ਕਿਰਤ ਕਰਨਾ ਹੈ। ਤਾਂ ਤੇ ਮਨ ਨੂੰ ਪਰਮਾਤਮਾ ਨਾਲ ਜੋੜੀ ਰਖਣਾ ਚਾਹੀਦਾ ਹੈ ਅਤੇ ਹੱਥਾਂ ਪੈਰਾਂ ਨੂੰ ਕੰਮ ਧੰਦੇ ਵਿਚ ਲਾਈ ਰਖਣਾ ਚਾਹੀਦਾ ਹੈ।

ਭਗਤ ਨਾਮਦੇਵ ਜੀ ਅਤੇ ਭਗਤ ਤ੍ਰਿਲੋਚਨ ਜੀ ਦੀ ਮਿਲਣੀ ਤੇ ਵਾਰਤਾਲਾਪ ਦਾ ਵਰਣਨ ਭਗਤ ਕਬੀਰ ਜੀ ਨੇ ਵੀ ਕੀਤਾ ਹੈ। ਉਨ੍ਹਾਂ ਨੇ ਦੱਸਿਆ ਹੈ ਕਿ ਤ੍ਰਿਲੋਚਨ ਜੀ ਦੇ ਸ਼ੰਕੇ ਦਾ ਉਤਰ ਨਾਮਦੇਵ ਜੀ ਨੇ ਇਹੀ ਦਿੱਤਾ ਸੀ, ਜਿਸਦਾ ਵਰਣਨ ਉਪਰ ਕਰ ਦਿਤਾ ਹੈ :

ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥

(ਪੰਨਾ ੧੩੭੫)

ਇਸ ਤੋਂ ਪਤਾ ਲਗਦਾ ਹੈ ਕਿ ਭਾਰਤ ਵਿਚ ਅਜਿਹੇ ਲੋਕ ਕਾਇਮ ਸਨ, ਜਿਨ੍ਹਾਂ ਦਾ ਇਹ ਵਿਸ਼ਵਾਸ਼ ਸੀ ਕਿ ਧਰਮ ਦੇ ਕੰਮ ਹੋਰ ਹਨ ਅਤੇ ਮਿਹਨਤ ਮਜ਼ਦੂਰੀ ਵਾਲੇ ਕੰਮ ਹੋਰ ਹਨ। ਧਰਮ ਤੇ ਕਿਰਤ ਨੂੰ ਦੋ ਅੱਡ ਅੱਡ ਕਿੱਤੇ ਸਮਝਿਆ ਜਾਂਦਾ ਸੀ। ਨਾਮਦੇਵ ਜੀ ਨੇ ਇਸ ਧਾਰਨਾ ਦਾ ਵਿਰੋਧ ਕੀਤਾ ਹੈ ਅਤੇ ਦੱਸਿਆ ਹੈ ਕਿ ਧਰਮ ਅਤੇ ਕਿਰਤ ਦੋਹਾਂ ਦਾ ਮਨੁੱਖ ਨਾਲ ਇਕੋ ਜਿਹਾ ਸੰਬੰਧ ਹੈ। ਮਨੁੱਖ ਨੇ ਧਰਮ ਅਤੇ ਕਿਰਤ ਦੋਹਾਂ ਨੂੰ ਨਿਭਾਉਣਾ ਹੈ। ਧਰਮ ਦਾ ਸੰਬੰਧ ਮਨੁੱਖ ਦੇ ਅੰਦਰ ਨਾਲ ਹੈ ਅਤੇ ਕਿਰਤ ਦਾ ਸੰਬੰਧ ਮਨੁੱਖ ਦੇ ਬਾਹਰ ਨਾਲ ਹੈ। ਹਰੇਕ ਮਨੁੱਖ ਇਕੋ ਹੀ ਸਮੇਂ ਧਰਮ ਅਤੇ ਕਿਰਤ ਨੂੰ ਨਿਭਾ ਸਕਦਾ ਹੈ। ਮਾਨਸਿਕ ਤੌਰ ਤੇ ਧਰਮ ਨਾਲ ਜੁੜਿਆ ਮਨੁੱਖ, ਸਰੀਰਕ ਕਿਰਤ ਵੀ ਕਰ ਸਕਦਾ ਹੈ। ਇਸੇ ਦੀ ਪੁਸ਼ਟੀ ਉਪਰ ਭਗਤ ਕਬੀਰ ਜੀ ਨੇ ਵੀ ਕਰ ਦਿਤੀ ਹੈ। ਸੋ ਹੱਥਾਂ ਪੈਰਾਂ ਨਾਲ ਕੰਮ ਕਰਦਿਆਂ, ਚਿੱਤ ਨੂੰ ਪਰਮਾਤਮਾ ਨਾਲ ਜੋੜ ਕੇ ਰੱਖਿਆ ਜਾ ਸਕਦਾ ਹੈ।

ਕੰਮ ਕਰਨ ਅਤੇ ਭਜਨ ਬੰਦਗੀ ਦਾ ਆਪਸ ਵਿਚ ਕੀ ਸੰਬੰਧ ਹੈ, ਇਸ ਬਾਰੇ ਨਾਮਦੇਵ ਜੀ ਦੀ ਬਾਣੀ ਵਿਚ ਹੋਰ ਹਵਾਲੇ ਵੀ ਆਉਂਦੇ ਹਨ। ਇਹ ਪ੍ਰਸ਼ਨ ਪੈਦਾ ਹੋ ਸਕਦਾ ਹੈ ਕਿ ਕੀ ਕੰਮ ਕਰਨ ਨਾਲ ਮਨ ਦੀ ਇਕਾਗਰਤਾ ਭੰਗ ਹੋ ਸਕਦੀ ਹੈ? ਨਾਮਦੇਵ ਜੀ ਨੇ ਇਸ ਸਮੱਸਿਆ ਦਾ ਹੱਲ ਇਕ ਉਦਾਹਰਣ ਰਾਹੀਂ ਪੇਸ਼ ਕੀਤਾ ਹੈ। ਇਹ ਉਦਾਹਰਣ ਹਿਰਨ ਅਤੇ ਨਾਦ ਦੀ ਹੈ। ਹਿਰਨ ਨੂੰ ਫੜਣ ਵਾਸਤੇ ਸ਼ਿਕਾਰੀਆਂ ਨੇ ਇਕ ਜੰਤ੍ਰ ਤਿਆਰ ਕੀਤਾ ਹੋਇਆ ਹੈ ਜਿਸ ਨੂੰ ਘੰਡਾ ਹੇੜਾ ਆਖਦੇ ਹਨ। ਇਸ ਜੰਤ੍ਰ ਨੂੰ ਵਜਾਉਣ ਨਾਲ ਜੋ ਆਵਾਜ਼ ਨਿਕਲਦੀ ਹੈ ਉਸ ਨੂੰ ਨਾਦ ਆਖਦੇ ਹਨ। ਕਹਾਣੀ ਸੰਖੇਪ ਜਿਹੀ ਹੈ। ਸ਼ਿਕਾਰੀ ਲੋਕ ਲੁਕ ਕੇ ਇਹ ਜੰਤ੍ਰ ਵਜਾਉਂਦੇ ਹਨ ਅਤੇ ਉਸ ਵਿਚੋਂ ਜੋ ਨਾਦ ਰੂਪੀ ਆਵਾਜ਼ ਪੈਦਾ ਹੁੰਦੀ ਹੈ, ਉਹ ਹਿਰਨ ਦੇ ਮਨ ਨੂੰ ਮੋਹ ਲੈਂਦੀ ਹੈ। ਹਿਰਨ ਇਸ ਆਵਾਜ਼ ਵਲ ਭੱਜਦਾ ਹੈ। ਜਦੋਂ ਹਿਰਨ ਆਵਾਜ਼ ਵਾਲੀ ਥਾਂ ਤੇ ਪਹੁੰਚਦਾ ਹੈ ਤਾਂ ਉਹ ਉਸ ਜੰਤ੍ਰ ਵਿਚ ਜਕੜਿਆ ਜਾਂਦਾ ਹੈ। ਸ਼ਿਕਾਰੀ ਉਸ ਨੂੰ ਫੜ ਲੈਂਦੇ ਹਨ ਅਤੇ ਮਾਰ ਦੇਂਦੇ ਹਨ। ਹਿਰਨ ਨੂੰ ਫਸਣ ਤਕ ਇਹ ਪਤਾ ਹੀ ਨਹੀਂ ਲਗਦਾ ਕਿ ਉਹ ਫਸ ਰਿਹਾ ਹੈ ਕਿਉਂਕਿ ਉਸ ਆਵਾਜ਼ ਵਿਚ ਉਹ ਪੂਰੀ ਤਰ੍ਹਾਂ ਗੁਆਚਿਆ ਹੁੰਦਾ ਹੈ। ਨਾਮਦੇਵ ਜੀ ਆਖਦੇ ਹਨ ਕਿ ਹਿਰਨ ਨੂੰ ਉਸ ਨਾਦ ਦੀ ਖਿੱਚ ਮੁਗਧ ਕਰ ਦਿੰਦੀ

ਹੈ ਅਤੇ ਇਧਰ ਉਧਰ ਦੀਆਂ ਘਟਨਾਵਾਂ ਉਸ ਦਾ ਧਿਆਨ ਨਹੀਂ ਖਿੰਡਾਉਂਦੀਆਂ। ਉਸੇ ਤਰ੍ਹਾਂ ਨਾਮ ਸਿਮਰਨ ਵਿਚ ਲਗਾ ਮਨ ਪਰਮਾਤਮਾ ਦੇ ਪਿਆਰ ਵਿਚ ਏਨਾ ਖੁੱਭ ਜਾਂਦਾ ਹੈ ਕਿ ਕੰਮ ਕਾਜ ਕਰਦਿਆਂ ਵੀ ਉਸ ਦਾ ਚਿੱਤ ਉਖੜਦਾ ਨਹੀਂ ਹੈ। ਨਤੀਜਾ ਇਹੀ ਨਿਕਲਦਾ ਹੈ ਕਿ ਪਰਮਾਤਮਾ ਨੂੰ ਏਨੀ ਲਗਨ ਤੇ ਪਿਆਰ ਨਾਲ ਯਾਦ ਕਰਨਾ ਚਾਹੀਦਾ ਹੈ ਕਿ ਚਿੱਤ ਕਿਸੇ ਹੋਰ ਪਾਸੇ ਜਾਵੇ ਹੀ ਨ। ਇਸ ਭਾਵਨਾਂ ਨੂੰ ਨਾਮਦੇਵ ਜੀ ਨੇ ਇਨ੍ਹਾਂ ਸ਼ਬਦਾਂ ਵਿਚ ਪ੍ਰਗਟ ਕੀਤਾ ਹੈ :

ਨਾਦ ਭ੍ਰਮੈ ਜੈਸੇ ਮਿਰਗਾਏ ॥
ਪ੍ਰਾਨ ਤਜੇ ਵਾ ਕੋ ਧਿਆਨ ਨ ਜਾਏ ॥
ਐਸੇ ਰਾਮਾ ਐਸੇ ਹੇਰਉ ॥
ਰਾਮੁ ਛੋਡਿ ਚਿਤੁ ਅਨਤ ਨ ਫੇਰਉ ॥ ੧ ॥ ਰਹਾਉ ॥

(ਜਿਵੇਂ ਹਿਰਨ ਨਾਦ ਦੀ ਆਵਾਜ਼ ਵਿਚ ਫਸ ਜਾਂਦਾ ਹੈ ਅਤੇ ਪ੍ਰਾਨ ਦੇ ਦੇਂਦਾ ਹੈ ਪਰੰਤੂ ਉਸ ਦਾ ਧਿਆਨ ਮੌਤ ਦੇ ਕਾਰਨਾਂ ਵਲ ਨਹੀਂ ਜਾਂਦਾ। ਇਸੇ ਤਰ੍ਹਾਂ ਪਰਮਾਤਮਾ ਦਾ ਧਿਆਨ ਕਰਨਾ ਚਾਹੀਦਾ ਹੈ ਤਾਂ ਕਿ ਪਰਮਾਤਮਾ ਨੂੰ ਛੱਡ ਕੇ ਮਨ ਕਿਸੇ ਹੋਰ ਪਾਸੇ ਨ ਜਾਵੇ)।

ਇਸ ਤੋਂ ਬਿਨਾਂ ਨਾਮਦੇਵ ਜੀ ਨੇ ਇਕ ਹੋਰ ਉਦਾਹਰਣ ਲੈ ਕੇ ਵੀ ਇਸੇ ਸਚਾਈ ਨੂੰ ਪ੍ਰਗਟ ਕੀਤਾ ਹੈ ਕਿ ਕਿਰਤ ਕਰਨਾ ਨਾਮ ਸਿਮਰਨ ਵਿਚ ਰੁਕਾਵਟ ਨਹੀਂ ਹੈ। ਇਸ ਕਹਾਣੀ ਵਿਚ ਦੱਸਿਆ ਇਹ ਹੈ ਕਿ ਮਨੁੱਖ ਜਦੋਂ ਆਪਣੇ ਮਨ ਨੂੰ ਕਿਸੇ ਇਕ ਖਿਆਲ ਨਾਲ ਪੂਰੀ ਤਰ੍ਹਾਂ ਜੋੜ ਲੈਂਦਾ ਹੈ ਤਾਂ ਏਧਰ ਉਧਰ ਦੀਆਂ ਗੱਲਾਂ ਉਸ ਦੇ ਧਿਆਨ ਨੂੰ ਤੋੜਦੀਆਂ ਨਹੀਂ ਹਨ। ਜਿਵੇਂ ਜੂਆ ਖੇਡਣ ਵਾਲਾ ਜੁਆਰੀ ਜਦੋਂ ਜੂਆ ਖੇਡਣ ਵੇਲੇ ਕੌਡੀਆਂ ਵਿਚ ਆਪਣੇ ਧਿਆਨ ਨੂੰ ਏਨਾਂ ਜੋੜ ਲੈਂਦਾ ਹੈ ਕਿ ਉਸ ਨੂੰ ਹੋਰ ਕੋਈ ਖਿਆਲ ਹੀ ਨਹੀਂ ਰਹਿੰਦਾ। ਵਿਦਿਆਰਥੀ ਦੀ ਉਦਾਹਰਣ ਵੀ ਲਈ ਜਾ ਸਕਦੀ ਹੈ। ਜਿਹੜਾ ਵਿਦਿਆਰਥੀ ਆਪਣੀ ਪੜ੍ਹਾਈ ਵਿਚ ਪੂਰੀ ਤਰ੍ਹਾਂ ਜੁੜ ਜਾਂਦਾ ਹੈ। ਉਸ ਤੇ ਇਧਰ ਉਧਰ ਦੀਆਂ ਹੋਰ ਗੱਲਾਂ ਦਾ ਅਸਰ ਬਹੁਤ ਘਟ ਹੁੰਦਾ ਹੈ। ਏਸੇ ਤਰ੍ਹਾਂ ਜਿਸ ਮਨੁੱਖ ਦਾ ਧਿਆਨ ਪਰਮਾਤਮਾ ਦੇ ਪਿਆਰ ਵਿਚ ਪੂਰੀ ਤਰ੍ਹਾਂ ਲਗ ਜਾਂਦਾ ਹੈ ਉਹ ਭਾਵੇਂ ਹਥਾਂ ਪੈਰਾਂ ਨਾਲ ਕਿੰਨਾ ਕੰਮ ਕਰੀ ਜਾਵੇ ਉਸ ਦਾ ਧਿਆਨ ਉਖੜਦਾ ਨਹੀਂ ਹੈ। ਸ਼ਰਤ ਏਨੀ ਹੈ ਕਿ ਹਥ ਪੈਰ ਅਜਿਹੇ ਕੰਮ ਵਿਚ ਲਗੇ ਹੋਣ ਜਿਹੜਾ ਕੰਮ ਮਨ ਨੂੰ ਬੁਰੇ ਪਾਸੇ ਨ ਲੈ ਜਾਂਦਾ ਹੋਵੇ। ਜੇ ਜੁਆਰੀ ਦਾ ਧਿਆਨ ਕੌਡੀਆਂ ਵਰਗੇ ਭੈੜੇ

ਕੰਮ ਵਿਚ ਜੁੜ ਸਕਦਾ ਹੈ ਤਾਂ ਨਾਮ ਸਿਮਰਨ ਵਰਗੇ ਚੰਗੇ ਕੰਮ ਵਿਚ ਤਾਂ ਜ਼ਰੂਰ ਹੀ ਜੁੜ ਜਾਏਗਾ। ਧਿਆਨ ਜੁੜਨ ਦਾ ਇਕ ਹੋਰ ਵੀ ਕਾਰਨ ਹੁੰਦਾ ਹੈ। ਉਹ ਕਾਰਨ ਹੈ ਕੀਤੇ ਜਾ ਰਹੇ ਕੰਮ ਨਾਲ ਅਥਾਹ ਪਿਆਰ ਜਾਂ ਲਗਨ ਹੋਣੀ। ਜਿਵੇਂ ਹਿਰਨ ਇਕ ਖਾਸ ਕਿਸਮ ਦੀ ਆਵਾਜ਼ ਤੇ ਇੰਨਾ ਮੋਹਿਤ ਹੁੰਦਾ ਹੈ ਕਿ ਜਾਲ ਵਿਚ ਜਾ ਫਸਦਾ ਹੈ ਪਰੰਤੂ ਉਸ ਆਵਾਜ਼ ਵਲੋਂ ਆਪਣੇ ਧਿਆਨ ਨੂੰ ਨਹੀਂ ਮੋੜ ਸਕਦਾ। ਜਿਵੇਂ ਬੱਚਾ ਪਤੰਗ ਉਡਾ ਰਿਹਾ ਹੁੰਦਾ ਹੈ ਤੇ ਉਹ ਪਤੰਗ ਵਿਚ ਇੰਨਾ ਜੁੜ ਜਾਂਦਾ ਹੈ ਕਿ ਉਸ ਨੂੰ ਖਿਆਲ ਨਹੀਂ ਰਹਿੰਦਾ ਕਿ ਉਹ ਡਿੱਗ ਪਵੇਗਾ। ਇਹ ਸਾਰੀਆਂ ਉਦਾਹਰਣਾਂ ਇਹ ਸਾਬਤ ਕਰਦੀਆਂ ਹਨ ਕਿ ਮਨ ਵਿਚ ਕਿਸੇ ਵੀ ਆਦਰਸ਼ ਨਾਲ ਜੁੜ ਜਾਣ ਦੀ ਬੜੀ ਭਾਰੀ ਸ਼ਕਤੀ ਹੈ। ਜੇ ਮਨੁੱਖ ਉਸ ਨੂੰ ਚੰਗੇ ਆਦਰਸ਼ ਨਾਲ ਨਹੀਂ ਜੋੜੇਗਾ ਤਾਂ ਉਹ ਕਿਸੇ ਭੈੜੀ ਗੱਲ ਨਾਲ ਜੁੜ ਜਾਏਗਾ। ਸੋ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਨਾਮ ਸਿਮਰਨ ਵਿਚ ਆਪਣੇ ਮਨ ਨੂੰ ਜੋੜੀ ਰਖੇ। ਪਰ ਅਜਿਹਾ ਕਰਨ ਵਾਸਤੇ ਉਸ ਨੂੰ ਵਿਹਲਾ ਨਖੱਟੂ ਰਹਿਣ ਦੀ ਜ਼ਰੂਰਤ ਨਹੀਂ ਹੈ। ਉਸ ਨੂੰ ਕੰਮ ਵੀ ਕਰਦੇ ਰਹਿਣਾ ਚਾਹੀਦਾ ਹੈ। ਇਸ ਤਰ੍ਹਾਂ ਨਾਮਦੇਵ ਜੀ ਨੇ ਭਗਤ ਤ੍ਰਿਲੋਚਨ ਜੀ ਨੂੰ ਵਿਸਥਾਰ ਵਿਚ ਸਮਝਾਇਆ ਕਿ ਕਿਰਤ ਕਰਨਾ ਹਰ ਇਕ ਮਨੁੱਖ ਦਾ ਫਰਜ਼ ਹੈ। ਉਨ੍ਹਾਂ ਨੇ ਇਹ ਵੀ ਦੱਸਿਆ ਕਿ ਜਿਹੜੇ ਕੰਮਾਂ ਵਿਚ ਰੁੱਝਿਆ ਮੈਂ ਲੋਕਾਂ ਨੂੰ ਨਜ਼ਰ ਆ ਰਿਹਾ ਹਾਂ, ਉਨ੍ਹਾਂ ਨੂੰ ਮੇਰਾ ਸਰੀਰ ਕਰ ਰਿਹਾ ਹੈ। ਇਹ ਕੰਮ ਕਿਸੇ ਤਰ੍ਹਾਂ ਵੀ ਮੇਰੀ ਭਗਤੀ ਜਾਂ ਨਾਮ ਸਿਮਰਨ ਵਿਚ ਰੁਕਾਵਟ ਨਹੀਂ ਬਣਦੇ।

ਭਗਤ ਤ੍ਰਿਲੋਚਨ ਜੀ ਨੂੰ ਸਮਝ ਆ ਗਈ ਕਿ ਸੁੱਚੀ ਕਿਰਤ ਉਹ ਹੈ ਜਿਹੜੀ ਨਾਮ ਸਿਮਰਨ ਕਰਦਿਆਂ ਪੂਰਨ ਦਿਆਨਤਦਾਰੀ ਨਾਲ ਕੀਤੀ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਨੂੰ ਇਨ੍ਹਾਂ ਸ਼ਬਦਾਂ ਵਿਚ ਦੱਸਿਆ ਗਿਆ ਹੈ :

ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥
(ਮਹਲਾ ੫, ਪੰਨਾ ੫੨੨)

ਕਿਰਤ ਤੇ ਨਾਮ ਸਿਮਰਨ ਦੀ ਇਸ ਵਿਆਖਿਆ ਵਿਚ ਇਕ ਇਹ ਵਿਚਾਰ ਵੀ ਦਿੱਤਾ ਜਾ ਰਿਹਾ ਹੈ ਕਿ ਪਰਮਾਤਮਾ ਦੇ ਦਰਸ਼ਨਾਂ ਤੋਂ ਕੀ ਭਾਵ ਹੈ ? ਪਰਮਾਤਮਾ ਦੇ ਦਰਸ਼ਨ ਕਿਵੇਂ ਕੀਤੇ ਜਾ ਸਕਦੇ ਹਨ ? ਕੀ ਨਾਮਦੇਵ ਜੀ ਨੂੰ ਪਰਮਾਤਮਾ ਦੇ ਦਰਸ਼ਨ ਹੋਏ ਸਨ ? ਕੀ ਨਾਮਦੇਵ ਜੀ ਇਹ ਦਰਸ਼ਨ ਹੋਰਨਾਂ ਨੂੰ ਵੀ ਕਰਾ ਸਕਦੇ ਸਨ ? ਭਗਤ ਨਾਮਦੇਵ

ਜੀ ਅਤੇ ਭਗਤ ਤ੍ਰਿਲੋਚਨ ਜੀ ਦੀ ਜੋ ਵਾਰਤਾਲਾਪ ਹੋਈ, ਉਸ ਵਿਚੋਂ ਇਨ੍ਹਾਂ ਸਾਰੇ ਪ੍ਰਸ਼ਨਾਂ ਦੇ ਉਤਰ ਪ੍ਰਾਪਤ ਕੀਤੇ ਜਾ ਸਕਦੇ ਹਨ।

ਸਭ ਤੋਂ ਪਹਿਲਾਂ ਇਸ ਪ੍ਰਸ਼ਨ ਨੂੰ ਲੈਂਦੇ ਹਾਂ ਕਿ ਕੀ ਨਾਮਦੇਵ ਜੀ ਨੇ ਪਰਮਾਤਮਾ ਦੇ ਦਰਸ਼ਨ ਕੀਤੇ ਸਨ ? ਇਸ ਦਾ ਉਤਰ ਭਗਤ ਤ੍ਰਿਲੋਚਨ ਜੀ ਨੂੰ ਭਗਤ ਨਾਮਦੇਵ ਜੀ ਨਾਲ ਮਿਲਕੇ ਜੋ ਸੰਤੁਸ਼ਟਤਾ ਪ੍ਰਾਪਤ ਹੋਈ, ਉਸ ਵਿਚ ਲੁਕਿਆ ਹੋਇਆ ਹੈ। ਭਗਤ ਤ੍ਰਿਲੋਚਨ ਜੀ ਨੇ ਨਾਮਦੇਵ ਜੀ ਨਾਲ ਰਹਿ ਕੇ ਇਹ ਪਰਵਾਨ ਕਰ ਲਿਆ ਕਿ ਉਨ੍ਹਾਂ ਨੂੰ ਪਰਮਾਤਮਾ ਦੇ ਦਰਸ਼ਨ ਹੋਏ ਹਨ। ਭਗਤ ਤ੍ਰਿਲੋਚਨ ਜੀ ਨੂੰ ਜਦੋਂ ਭਗਤ ਨਾਮਦੇਵ ਜੀ ਤੇ ਵਿਸ਼ਵਾਸ਼ ਹੋ ਗਿਆ ਤਾਂ ਉਨ੍ਹਾਂ ਨੇ ਨਾਮਦੇਵ ਜੀ ਨੂੰ ਕਿਹਾ :

'ਮੈਨੂੰ ਯਕੀਨ ਆ ਗਿਆ ਹੈ ਕਿ ਤੁਸੀਂ ਪਰਮਾਤਮਾ ਦੇ ਪਿਆਰ ਨੂੰ ਪ੍ਰਾਪਤ ਕਰ ਲਿਆ ਹੈ। ਇਹ ਵੀ ਯਕੀਨ ਆ ਗਿਆ ਹੈ ਕਿ ਤੁਹਾਨੂੰ ਪਰਮਾਤਮਾ ਦੇ ਦਰਸ਼ਨ ਵੀ ਹੋਏ ਹਨ।"

ਨਾਮਦੇਵ ਜੀ ਨੇ ਪੁੱਛਿਆ, "ਹੋਰ ਕੀ ਚਾਹੁੰਦੇ ਹੋ" ? ਤ੍ਰਿਲੋਚਨ ਜੀ ਨੇ ਕਿਹਾ, "ਪਰਮਾਤਮਾ ਦੇ ਦਰਸ਼ਨ ਮੈਨੂੰ ਵੀ ਕਰਾਉ"। ਨਾਮਦੇਵ ਜੀ ਕੁਝ ਚਿਰ ਚੁਪ ਕੀਤੇ ਰਹੇ ਅਤੇ ਫਿਰ ਗੰਭੀਰ ਸੁਰ ਵਿਚ ਬੋਲੇ, "ਪਰਮਾਤਮਾ ਦੇ ਦਰਸ਼ਨਾਂ ਦੀ ਇੱਛਾ ਰਖਣ ਵਾਲੇ ਨੂੰ ਪਰਮਾਤਮਾ ਦੇ ਦਰਸ਼ਨ ਜ਼ਰੂਰ ਹੁੰਦੇ ਹਨ"।

ਤ੍ਰਿਲੋਚਨ ਜੀ ਦੀ ਤਸੱਲੀ ਨ ਹੋਈ ਅਤੇ ਉਨ੍ਹਾਂ ਨੇ ਫਿਰ ਕਿਹਾ, "ਗਲਾਂ ਬਾਤਾਂ ਨਾਲ ਮੇਰੀ ਤਸੱਲੀ ਨਹੀਂ ਹੋਣੀ। ਮੈਨੂੰ ਤਾਂ ਪਰਮਾਤਮਾ ਦੇ ਪਰਤੱਖ ਦਰਸ਼ਨ ਕਰਵਾਉ"।

ਨਾਮਦੇਵ ਜੀ ਨੂੰ ਮਹਿਸੂਸ ਹੋਇਆ ਕਿ ਤ੍ਰਿਲੋਚਨ ਜੀ ਸ਼ਰਧਾ ਅਤੇ ਸ਼ੰਕੇ ਦੇ ਵਿਚਕਾਰ ਫਸੇ ਹੋਏ ਹਨ। ਉਨ੍ਹਾਂ ਨੇ ਕੁਝ ਚਿਰ ਚੁੱਪ ਰਹਿਣ ਤੋਂ ਬਾਦ ਤ੍ਰਿਲੋਚਨ ਜੀ ਨੂੰ ਕਿਹਾ ਕਿ ਕੁਝ ਦੂਰ ਜਾ ਕੇ ਇਕ ਥਾਂ ਤੇ ਇਕ ਗਊ ਨਜ਼ਰ ਆਏਗੀ। ਉਸ ਗਊ ਦੇ ਕੋਲ ਨੀਲੇ ਰੰਗ ਦਾ ਘੋੜਾ ਹੋਵੇਗਾ। ਉਸ ਘੋੜੇ ਦੀ ਸੇਵਾ ਵਿਚ ਇਕ ਮਨੁੱਖ ਲਗਿਆ ਹੋਵੇਗਾ। ਉਹ ਮਨੁੱਖ ਜੋ ਸੇਵਾ ਵਿਚ ਮਸਤ ਹੈ, ਉਹੀ ਪਰਮਾਤਮਾ ਹੈ। ਉਸ ਦੇ ਦਰਸ਼ਨ ਕਰਨ ਨਾਲ ਤੈਨੂੰ ਪਰਮਾਤਮਾ ਦੇ ਦਰਸ਼ਨ ਹੋਣਗੇ। ਉਸ ਮਨੁੱਖ ਦੇ ਨਿਮਰਤਾ ਨਾਲ ਪੈਰਾਂ ਤੇ ਮੱਥਾ ਟੇਕਣਾ। ਇਸ ਤਰ੍ਹਾਂ ਤੁਹਾਨੂੰ ਪਰਮਾਤਮਾ ਦੇ ਦਰਸ਼ਨ ਦਾ ਅਨੰਦ ਪ੍ਰਾਪਤ ਹੋਵੇਗਾ। ਭਗਤ ਤ੍ਰਿਲੋਚਨ ਜੀ ਦਸੇ ਹੋਏ ਰਾਹ ਤੇ ਤੁਰ ਪਏ। ਕੁਝ ਦੂਰ ਜਾ ਕੇ ਠੀਕ ਇਕ ਗਊ ਨਜ਼ਰ ਆਈ। ਉਥੇ ਨੀਲਾ ਘੋੜਾ ਵੀ ਸੀ ਅਤੇ ਉਸ ਘੋੜੇ ਦੀ ਸੇਵਾ ਵਿਚ ਇਕ ਵਿਅਕਤੀ ਵੀ ਮਸਤ ਸੀ। ਉਸ ਥਾਂ ਤੇ ਜਾਕੇ ਤ੍ਰਿਲੋਚਨ ਜੀ ਰੁਕ ਗਏ। ਫਿਰ ਇਧਰ ਉਧਰ ਵੇਖਿਆ।

ਉਨ੍ਹਾਂ ਨੂੰ ਯਕੀਨ ਨ ਆਇਆ ਕਿ ਇਹ ਚਾਦਰ ਲਪੇਟਕੇ, ਸੇਵਾ ਵਿਚ ਮਸਤ ਵਿਅਕਤੀ, ਪਰਮਾਤਮਾ ਹੋ ਸਕਦਾ ਹੈ। ਉਨ੍ਹਾਂ ਨੇ ਸੋਚਿਆ ਪਰਮਾਤਮਾ ਤਾਂ ਮਾਲਕ ਹੈ, ਸਭਨਾਂ ਦੀ ਦੇਖ ਭਾਲ ਕਰਦਾ ਹੈ। ਉਹ ਤਾਂ ਨਿਓਟਿਆਂ ਦੀ ਓਟ ਹੈ ਅਤੇ ਨਿਆਸਰਿਆਂ ਦਾ ਆਸਰਾ ਹੈ। ਉਹੀ ਸਭਨਾਂ ਦਾ ਪੇਟ ਪਾਲਦਾ ਹੈ, ਸਭਨਾਂ ਨੂੰ ਰੋਜ਼ੀ ਦਿੰਦਾ ਹੈ। ਭਗਤ ਜੀ ਇਨ੍ਹਾਂ ਸੋਚਾਂ ਵਿਚ ਵਹਿ ਗਏ। ਅੰਤ ਇਸ ਨਤੀਜੇ ਤੇ ਪਹੁੰਚੇ ਕਿ ਪਰਮਾਤਮਾ ਨੂੰ ਕੀ ਲੋੜ ਪਈ ਹੈ ਕਿ ਇਕ ਘੋੜੇ ਦੀ ਸੇਵਾ ਵਿਚ ਲਗਾ ਰਹੇ ? ਇਸ ਉਧੇੜ ਬੁਨ ਵਿਚ ਉਹ ਵਾਪਸ ਤੁਰ ਪਏ। ਵਿਸ਼ਵਾਸ਼ ਦੀ ਥਾਂ ਸ਼ੰਕੇ ਨੇ ਲੈ ਲਈ ਸੀ।

ਵਾਪਸ ਆਇਆਂ ਨੂੰ ਭਗਤ ਨਾਮਦੇਵ ਜੀ ਨੇ ਪੁੱਛਿਆ, "ਪਰਮਾਤਮਾ ਦੇ ਦਰਸ਼ਨ ਹੋ ਗਏ" ? ਤ੍ਰਿਲੋਚਨ ਜੀ ਦਾ ਉੱਤਰ ਸੀ, "ਉਹ ਵਿਅਕਤੀ ਪਰਮਾਤਮਾ ਕਿਵੇਂ ਹੋ ਸਕਦਾ ਹੈ। ਪਰਮਾਤਮਾ ਨੂੰ ਕੀ ਲੋੜ ਪਈ ਹੈ ਕਿ ਇਕ ਘੋੜੇ ਦੀ ਸੇਵਾ ਵਾਸਤੇ ਸਮਾਂ ਕੱਢਕੇ ਆਉਣ ? ਪਰਮਾਤਮਾ ਨੂੰ ਐਨੀ ਵਿਹਲ ਕਿਥੇ ?" ਨਾਮਦੇਵ ਜੀ ਨੂੰ ਪਤਾ ਸੀ ਕਿ ਤ੍ਰਿਲੋਚਨ ਜੀ ਸ਼ੰਕੇ ਦਾ ਸ਼ਿਕਾਰ ਹੋ ਗਏ ਹਨ ਅਤੇ ਉਨ੍ਹਾਂ ਦੀ ਭਗਤੀ ਹਿੱਲ ਗਈ ਹੈ। ਉਨ੍ਹਾਂ ਨੇ ਫਿਰ ਕਿਹਾ, "ਭਾਈ ਉਹ ਪਰਮਾਤਮਾ ਹੀ ਸੀ। ਜੇ ਤੁਸੀਂ ਉਨ੍ਹਾਂ ਦੇ ਵਿਸ਼ਵਾਸ ਨਾਲ ਦਰਸ਼ਨ ਕਰਦੇ ਤਾਂ ਤੁਹਾਨੂੰ ਪਰਮਾਤਮਾ ਦੇ ਦਰਸ਼ਨ ਹੋ ਸਕਦੇ ਸਨ"। ਤ੍ਰਿਲੋਚਨ ਜੀ ਨੇ ਕਿਹਾ, "ਮੇਰਾ ਮਨ ਨਹੀਂ ਮੰਨਦਾ। ਭਲਾ ਘੋੜੇ ਦੀ ਸੇਵਾ ਵਿਚ ਰੁਝਾ ਵਿਅਕਤੀ ਪਰਮਾਤਮਾ ਕਿਵੇਂ ਹੋ ਸਕਦਾ ਹੈ" ?

ਨਾਮਦੇਵ ਜੀ ਚੁੱਪ ਕਰ ਗਏ। ਤ੍ਰਿਲੋਚਨ ਜੀ ਨੇ ਫਿਰ ਕਿਹਾ, "ਮੈਂ ਪਰਮਾਤਮਾ ਦੇ ਦਰਸ਼ਨ ਜ਼ਰੂਰ ਕਰਨੇ ਹਨ ਅਤੇ ਇਹ ਦਰਸ਼ਨ ਤੁਸੀਂ ਕਰਵਾ ਸਕਦੇ ਹੋ। ਇਹ ਮੇਰਾ ਵਿਸ਼ਵਾਸ ਹੈ।" ਨਾਮਦੇਵ ਜੀ ਨੇ ਸੋਚਿਆ ਕਿ ਭਗਤ ਤ੍ਰਿਲੋਚਨ ਜੀ ਦੀ ਤਸੱਲੀ ਇਸ ਲਈ ਨਹੀਂ ਹੋ ਰਹੀ ਕਿਉਂਕਿ ਉਨ੍ਹਾਂ ਦਾ ਵਿਸ਼ਵਾਸ ਨਹੀਂ ਬੱਝਦਾ। ਵਿਸ਼ਵਾਸ ਤਾਂ ਸ਼ਰਧਾ ਨਾਲ ਹੀ ਬੱਝਦਾ ਹੈ। ਉਨ੍ਹਾਂ ਨੇ ਇਹ ਵੀ ਅਨੁਭਵ ਕੀਤਾ ਕਿ ਤ੍ਰਿਲੋਚਨ ਜੀ ਆਪਣੀ ਤਸੱਲੀ ਵਾਸਤੇ ਕਿਸੇ ਕਰਾਮਾਤ ਦੀ ਆਸ ਲਾਈ ਬੈਠੇ ਹਨ। ਨਾਮਦੇਵ ਜੀ ਨੂੰ ਮਹਿਸੂਸ ਹੋਇਆ ਕਿ ਤ੍ਰਿਲੋਚਨ ਜੀ ਵਿਸ਼ਵਾਸ ਦੀ ਘਾਟ ਕਾਰਨ ਅਸੰਤੁਸ਼ਟ ਹਨ। ਉਨ੍ਹਾਂ ਨੇ ਇਕ ਵਾਰ ਫਿਰ ਕੋਸ਼ਿਸ਼ ਕੀਤੀ ਕਿ ਤ੍ਰਿਲੋਚਨ ਜੀ ਅੰਦਰ ਵਿਸ਼ਵਾਸ਼ ਪੈਦਾ ਹੋ ਜਾਵੇ। ਉਨ੍ਹਾਂ ਨੇ ਕਿਹਾ, "ਇਥੋਂ ਥੋੜੀ ਦੂਰ ਜਾ ਕੇ ਇਕ ਤਲਾਬ ਹੈ। ਉਸ ਤਲਾਬ ਤੇ ਇਕ ਵਿਅਕਤੀ ਮਿਲੇਗਾ। ਉਸ ਵਿਅਕਤੀ ਦੀ ਨਿਸ਼ਾਨੀ ਇਹ ਹੈ ਕਿ ਉਹ ਆਪਣੀਆਂ ਮੱਝਾਂ ਨੂੰ ਪਾਣੀ ਪਿਆ ਰਿਹਾ

ਹੋਵੇਗਾ। ਉਸ ਨੇ ਸਿਰ ਤੇ ਪੱਗ ਬੰਨ੍ਹੀ ਹੋਵੇਗੀ। ਉਹੀ ਪਰਮਾਤਮਾ ਹੈ ਉਸ ਦੇ ਚਰਨਾਂ ਤੇ ਮਥਾ ਟੇਕਣ ਨਾਲ ਆਪ ਜੀ ਨੂੰ ਪਰਮਾਤਮਾ ਦੇ ਦਰਸ਼ਨ ਹੋ ਜਾਣਗੇ"।

ਭਗਤ ਤ੍ਰਿਲੋਚਨ ਜੀ ਦੱਸੀ ਹੋਈ ਥਾਂ ਵਲ ਤੁਰ ਪਏ। ਠੀਕ ਉਹੀ ਪੱਗ ਵਾਲਾ ਆਦਮੀ ਉਥੇ ਖੜ੍ਹਾ ਸੀ ਅਤੇ ਉਸ ਦੀ ਮੱਝ ਤਲਾਬ ਵਿਚੋਂ ਪਾਣੀ ਪੀ ਰਹੀ ਸੀ। ਉਸ ਨੂੰ ਵੇਖ ਕੇ ਤ੍ਰਿਲੋਚਨ ਜੀ ਦਾ ਵਿਸ਼ਵਾਸ ਫਿਰ ਡੋਲ ਗਿਆ। ਉਨ੍ਹਾਂ ਨੂੰ ਲੱਗਿਆ ਜਿਵੇਂ ਨਾਮਦੇਵ ਜੀ ਨੂੰ ਇਸ ਆਦਮੀ ਦੇ ਇਥੇ ਆਉਣ ਦਾ ਪਤਾ ਸੀ ਅਤੇ ਉਨ੍ਹਾਂ ਨੇ ਐਵੇਂ ਹੀ ਇਹ ਕਹਾਣੀ ਘੜ ਲਈ ਹੋਵੇ। ਜਦੋਂ ਸ਼ੰਕਾ ਹੋ ਗਿਆ ਤਾਂ ਤ੍ਰਿਲੋਚਨ ਜੀ ਨੂੰ ਇਹ ਵੀ ਲੱਗਿਆ ਕਿ ਪਰਮਾਤਮਾ ਨੂੰ ਕੀ ਲੋੜ ਪਈ ਹੈ ਕਿ ਉਹ ਮੱਝ ਨੂੰ ਪਾਣੀ ਪਿਆਉਣ ਲਈ ਇਸ ਤਲਾਬ ਤਕ ਆਉਣਗੇ। ਪਰਮਾਤਮਾ ਤਾਂ ਮਾਲਕ ਹੈ। ਇਹ ਕੰਮ ਪਰਮਾਤਮਾ ਕਿਸੇ ਤੋਂ ਵੀ ਕਰਵਾ ਸਕਦੇ ਸਨ। ਇਸ ਉਧੇੜਬੁਨ ਵਿਚ ਤ੍ਰਿਲੋਚਨ ਜੀ ਨੂੰ ਉਸ ਵਿਅਕਤੀ ਦੇ ਪੈਰਾਂ ਤੇ ਮੱਥਾ ਟੇਕਨ ਦਾ ਖਿਆਲ ਹੀ ਨ ਰਿਹਾ। ਇਸੇ ਦੁਬਿਧਾ ਵਿਚ ਤ੍ਰਿਲੋਚਨ ਜੀ ਵਾਪਸ ਆ ਗਏ। ਉਹ ਕਾਫੀ ਉਦਾਸ ਸਨ। ਉਨ੍ਹਾਂ ਨੂੰ ਮਹਿਸੂਸ ਹੋ ਰਿਹਾ ਸੀ ਕਿ ਨਾਮਦੇਵ ਜੀ ਸਮੱਸਿਆ ਨੂੰ ਸੰਜੀਦਗੀ ਨਾਲ ਨਹੀਂ ਲੈ ਰਹੇ। ਜਦੋਂ ਤ੍ਰਿਲੋਚਨ ਜੀ ਨਾਮਦੇਵ ਜੀ ਕੋਲ ਪਹੁੰਚੇ ਤਾਂ ਨਾਮਦੇਵ ਜੀ ਨੇ ਪੁੱਛਿਆ, "ਪਰਮਾਤਮਾ ਦੇ ਦਰਸ਼ਨ ਹੋ ਗਏ ?" ਤ੍ਰਿਲੋਚਨ ਜੀ ਨੇ ਬੜੀ ਉਦਾਸ ਸੁਰ ਵਿਚ ਉਤਰ ਦਿੱਤਾ, "ਉਹ ਵਿਅਕਤੀ ਪਰਮਾਤਮਾ ਕਿਵੇਂ ਹੋ ਸਕਦਾ ਹੈ ? ਪਰਮਾਤਮਾ ਨੂੰ ਕੀ ਲੋੜ ਪਈ ਹੈ ਕਿ ਉਹ ਮੱਝਾਂ ਨੂੰ ਪਾਣੀ ਪਿਆਉਣ ਦੇ ਕਸ਼ਟ ਵਿਚ ਪੈਣ" ?

ਨਾਮਦੇਵ ਜੀ ਨੇ ਪੁੱਛਿਆ, "ਤੁਸੀਂ ਫਿਰ ਕੀ ਕੀਤਾ ?" ਉਤਰ ਮਿਲਿਆ, "ਮੈਨੂੰ ਵਿਸ਼ਵਾਸ਼ ਨਹੀਂ ਆਇਆ ਅਤੇ ਮੇਰਾ ਮਨ ਨਹੀਂ ਮੰਨਿਆ। ਮੈਂ ਬਿਨਾਂ ਉਸ ਵਿਅਕਤੀ ਨੂੰ ਮਿਲੇ ਵਾਪਸ ਆ ਗਿਆ ਹਾਂ।" ਨਾਮਦੇਵ ਜੀ ਨੇ ਕਿਹਾ, "ਤੁਸੀਂ ਕਿਹੋ ਜਿਹੇ ਪਰਮਾਤਮਾ ਦੇ ਦਰਸ਼ਨ ਕਰਨਾ ਚਾਹੁੰਦੇ ਹੋ ?" ਤ੍ਰਿਲੋਚਨ ਜੀ ਦਾ ਉਤਰ ਸੀ "ਉਸ ਪਰਮਾਤਮਾ ਦੇ, ਜਿਸ ਦਾ ਵਰਣਨ ਵੇਦਾਂ ਅਤੇ ਸ਼ਾਸ਼ਤ੍ਰਾਂ ਵਿਚ ਆਇਆ ਹੈ। ਜੋ ਸਭਨਾਂ ਦਾ ਮਾਲਕ ਹੈ। ਜਿਸ ਕੋਲ ਸਾਰੀਆਂ ਸ਼ਕਤੀਆਂ ਹਨ।" ਨਾਮਦੇਵ ਜੀ ਕੁਝ ਚਿਰ ਚੁੱਪ ਰਹੇ ਤੇ ਫਿਰ ਬੋਲੇ, "ਅੱਜ ਭੋਜਨ ਕਰਨ ਵੇਲੇ ਪਰਮਾਤਮਾ ਆਪ ਦਰਸ਼ਨ ਦੇਣਗੇ। ਤੁਸੀਂ ਭੋਜਨ ਤਿਆਰ ਕਰ ਲਵੋ।" ਤ੍ਰਿਲੋਚਨ ਜੀ ਨੇ ਬੜੇ ਚਾਅ ਨਾਲ ਆਪਣੇ ਹੱਥੀਂ ਭੋਜਨ ਤਿਆਰ ਕੀਤਾ। ਭੋਜਨ ਨੂੰ ਬੜੇ ਪ੍ਰੇਮ ਨਾਲ ਪਰੋਸਿਆ ਅਤੇ ਕੋਲ ਬੈਠਕੇ ਪਰਮਾਤਮਾ ਦੇ ਦਰਸ਼ਨਾਂ ਦੀ ਉਡੀਕ ਕਰਨ ਲਗ

ਪਏ । ਨਾਮਦੇਵ ਜੀ ਵੀ ਪਹੁੰਚ ਗਏ । ਅਜੇ ਭੋਜਨ ਛਕਣ ਦੀ ਤਿਆਰੀ ਹੀ ਹੋ ਰਹੀ ਸੀ ਕਿ ਇਕ ਕੁੱਤਾ ਉਥੇ ਆ ਗਿਆ । ਕੁੱਤਾ ਦੋਹਾਂ ਦੇ ਸਾਹਮਣੇ ਬੈਠ ਗਿਆ । ਤ੍ਰਿਲੋਚਨ ਜੀ ਨੇ ਕੋਈ ਪਰਵਾਹ ਨ ਕੀਤੀ ਪਰੰਤੂ ਨਾਮਦੇਵ ਜੀ ਕੁੱਤੇ ਨੂੰ ਵੇਖਕੇ ਪਰਸੰਨ ਹੋ ਗਏ। ਤ੍ਰਿਲੋਚਨ ਜੀ ਨੂੰ ਬੜੀ ਹੈਰਾਨਗੀ ਹੋਈ । ਉਨ੍ਹਾਂ ਨੂੰ ਸਮਝ ਨਹੀਂ ਆ ਰਹੀ ਸੀ ਕਿ ਕੁੱਤੇ ਨੂੰ ਵੇਖਕੇ ਖੁਸ਼ ਹੋਣ ਵਾਲੀ ਕਿਹੜੀ ਗੱਲ ਹੈ ? ਇਸ ਖੁਸ਼ੀ ਦਾ ਭੇਦ ਉਹ ਨਾਮਦੇਵ ਜੀ ਤੋਂ ਪੁੱਛਣਾ ਚਾਹੁੰਦੇ ਸਨ ਪਰੰਤੂ ਨਾਮਦੇਵ ਜੀ ਤਾਂ ਮਸਤੀ ਵਿਚ ਅੱਖਾਂ ਮੀਟੀ ਬੈਠੇ ਸਨ । ਤ੍ਰਿਲੋਚਨ ਜੀ ਜਦੋਂ ਨਾਮਦੇਵ ਜੀ ਨਾਲ ਗੱਲਾਂ ਵਿਚ ਲੱਗ ਗਏ ਤਾਂ ਕੁੱਤਾ ਥਾਲੀ ਵਿਚੋਂ ਰੋਟੀ ਚੁੱਕ ਕੇ ਨੱਸ ਗਿਆ । ਨਾਮਦੇਵ ਜੀ ਨੇ ਅੱਖਾਂ ਖੋਲ੍ਹੀਆਂ ਅਤੇ ਤ੍ਰਿਲੋਚਨ ਜੀ ਦੇ ਸਵਾਲਾਂ ਦਾ ਜਵਾਬ ਦੇਣ ਦੀ ਥਾਂ ਮੱਖਣ ਦੀ ਕਟੋਰੀ ਚੁੱਕਕੇ ਕੁੱਤੇ ਦੇ ਮਗਰ ਨੱਸੇ । ਤ੍ਰਿਲੋਚਨ ਜੀ ਬਹੁਤ ਹੈਰਾਨ ਹੋਏ । ਉਨ੍ਹਾਂ ਨੂੰ ਕੁਝ ਸਮਝ ਨਹੀਂ ਆ ਰਿਹਾ ਸੀ । ਉਹ ਤਾਂ ਇਹ ਵੀ ਸੋਚਣ ਲਗੇ ਕਿ ਨਾਮਦੇਵ ਜੀ ਦੇ ਦਿਮਾਗ਼ ਨੂੰ ਕੀ ਹੋ ਗਿਆ ਹੈ । ਕੁੱਤਾ ਤਾਂ ਕੁੱਤਾ ਹੀ ਹੈ ਫਿਰ ਇਸ ਮਗਰ ਨੱਸਣ ਦੀ ਕੀ ਲੋੜ ਹੈ ਅਤੇ ਉਹ ਵੀ ਮੱਖਣ ਦੀ ਕਟੋਰੀ ਲੈ ਕੇ । ਉਧਰ ਨਾਮਦੇਵ ਜੀ ਨੂੰ ਪੂਰਨ ਵਿਸ਼ਵਾਸ ਸੀ ਕਿ ਇਹ ਕੁੱਤਾ ਨਹੀਂ ਸਗੋਂ ਪਰਮਾਤਮਾ ਹੀ ਰੂਪ ਬਦਲਕੇ ਆਏ ਹਨ । ਤ੍ਰਿਲੋਚਨ ਜੀ ਨਾਮਦੇਵ ਜੀ ਦੇ ਮਗਰ ਨੱਸੇ ਅਤੇ ਰੋਕਕੇ ਕਿਹਾ, "ਰੋਟੀ ਤਾਂ ਕੁੱਤਾ ਲੈ ਹੀ ਗਿਆ ਹੈ, ਹੁਣ ਮੱਖਣ ਕਿਉਂ ਵਿਅਰਥ ਗੁਆਉਣ ਲਗੇ ਹੋ ?"

ਕੁੱਤਾ ਦੂਰ ਨਿਕਲ ਚੁੱਕਾ ਸੀ । ਨਾਮਦੇਵ ਜੀ ਵਾਪਸ ਤਾਂ ਆ ਗਏ ਪਰੰਤੂ ਬਹੁਤ ਉਦਾਸ ਸਨ । ਤ੍ਰਿਲੋਚਨ ਜੀ ਨੇ ਬਹੁਤੀ ਬਹਿਸ ਕਰਨੀ ਠੀਕ ਨ ਸਮਝੀ ਅਤੇ ਦੁਬਾਰਾ ਭੋਜਨ ਤਿਆਰ ਕਰਨ ਵਿਚ ਲਗ ਗਏ । ਦੁਬਾਰਾ ਰੋਟੀ ਪਰੋਸ ਦਿਤੀ ਗਈ । ਦੋਵੇਂ ਭਗਤ ਖਾਣਾ ਖਾਣ ਲਈ ਬੈਠ ਗਏ । ਅਜੇ ਖਾਣਾ ਸ਼ੁਰੂ ਵੀ ਨਹੀਂ ਸੀ ਕੀਤਾ ਕਿ ਇਕ ਕੀੜਾ ਉਥੇ ਨਿਕਲ ਆਇਆ । ਨਾਮਦੇਵ ਜੀ ਨੇ ਥਾਲੀ ਚੁੱਕ ਕੇ ਕੀੜੇ ਅਗੇ ਧਰ ਦਿਤੀ। ਨਾਮਦੇਵ ਜੀ ਲਈ ਕੀੜਾ ਭਗਵਾਨ ਦਾ ਰੂਪ ਸੀ । ਭਗਵਾਨ ਦੇ ਹੁੰਦਿਆ ਉਹ ਕਿਵੇਂ ਇਕਲੇ ਰੋਟੀ ਖਾ ਸਕਦੇ ਸਨ ? ਜਿਸ ਵਿਸ਼ਵਾਸ ਨਾਲ ਉਹਨਾਂ ਨੇ ਕੀੜੇ ਅਗੇ ਥਾਲੀ ਧਰੀ, ਉਸ ਤੇ ਤ੍ਰਿਲੋਚਨ ਜੀ ਨੂੰ ਬਹੁਤ ਹੈਰਾਨੀ ਹੋਈ । ਨਾਮਦੇਵ ਜੀ ਤ੍ਰਿਲੋਚਨ ਜੀ ਦੇ ਸ਼ੰਕੇ ਨੂੰ ਭਲੀਭਾਂਤ ਸਮਝਦੇ ਸਨ। ਤ੍ਰਿਲੋਚਨ ਜੀ ਨੇ ਪੁੱਛ ਹੀ ਲਿਆ, "ਇਹ ਕੀ ਕਰ ਰਹੇ ਹੋ ?" ਨਾਮਦੇਵ ਜੀ ਨੇ ਉਤਰ ਦਿੱਤਾ, "ਵਿਸ਼ਵਾਸ ਧਰਮ ਦੀ ਚੂਲ ਹੈ ਅਤੇ ਧਰਮ ਨੂੰ ਮੰਨਣ ਵਾਲਿਆਂ ਦਾ ਯਕੀਨ ਹੈ ਕਿ ਪਰਮਾਤਮਾ

ਸਾਰੇ ਥਾਵਾਂ ਤੇ ਅਤੇ ਸਾਰੇ ਜੀਵਾਂ ਜੰਤੂਆਂ ਵਿਚ ਕਾਇਮ ਹੈ।" ਤ੍ਰਿਲੋਚਨ ਜੀ ਨੇ ਪ੍ਰਸ਼ਨ ਕੀਤਾ, "ਕੀ ਸਭ ਕੁਝ ਪਰਮਾਤਮਾ ਹੈ ?" ਉਤਰ ਮਿਲਿਆ, "ਪਰਮਾਤਮਾ ਸਭ ਵਿਚ ਹੈ ਪਰੰਤੂ ਸਭ ਕੁਝ ਪਰਮਾਤਮਾ ਨਹੀਂ ਹੈ।" ਤ੍ਰਿਲੋਚਨ ਜੀ ਨੇ ਫਿਰ ਪੁਛਿਆ, "ਪਰਮਾਤਮਾ ਦੇ ਦਰਸ਼ਨ ਕਿਵੇਂ ਕੀਤੇ ਜਾਣ" ? ਉਤਰ ਮਿਲਿਆ, "ਤੁਹਾਡਾ ਵਿਸ਼ਵਾਸ਼ ਹੀ ਤੁਹਾਡਾ ਪਰਮਾਤਮਾ ਹੈ। ਵਿਸ਼ਵਾਸ਼ ਨਾਲ ਇਹ ਦਰਸ਼ਨ ਕਿਤਿਉ ਵੀ ਕੀਤੇ ਜਾ ਸਕਦੇ ਹਨ।" ਤ੍ਰਿਲੋਚਨ ਜੀ ਨੇ ਅਗੇ ਗਲ ਤੋਰੀ, "ਕੀ ਇਹ ਦਰਸ਼ਨ ਹਰ ਇਕ ਨੂੰ ਉਸ ਦੀ ਮਰਜ਼ੀ ਮੁਤਾਬਿਕ ਹੋ ਸਕਦੇ ਹਨ ?" ਉਤਰ ਮਿਲਿਆ, "ਇਹ ਦਰਸ਼ਨ ਉਸੇ ਨੂੰ ਹੁੰਦੇ ਹਨ ਜਿਸਦਾ ਵਿਸ਼ਵਾਸ ਨਰੋਆ ਹੁੰਦਾ ਹੈ। ਇਸ ਵਿਸ਼ਵਾਸ ਨਾਲ ਪਰਮਾਤਮਾ ਦੀ ਕਿਰਪਾ ਪ੍ਰਾਪਤ ਹੁੰਦੀ ਹੈ ਅਤੇ ਕਿਰਪਾ ਨਾਲ ਅਜਿਹੀ ਅੱਖ ਪ੍ਰਾਪਤ ਹੁੰਦੀ ਹੈ ਜਿਸ ਨਾਲ ਪਰਮਾਤਮਾ ਦੇ ਦਰਸ਼ਨ ਹੋ ਜਾਂਦੇ ਹਨ।"

ਤ੍ਰਿਲੋਚਨ ਜੀ ਨੇ ਹੋਰ ਪ੍ਰਸ਼ਨ ਨਹੀਂ ਕੀਤੇ। ਉਨ੍ਹਾਂ ਨੂੰ ਸਮਝ ਆ ਗਈ ਕਿ ਪਰਮਾਤਮਾ ਦੇ ਦਰਸ਼ਨ ਬਾਹਰੋਂ ਨਹੀਂ ਹੁੰਦੇ ਸਗੋਂ ਮਨੁੱਖ ਆਪਣੇ ਅੰਦਰੋਂ ਹੀ ਪਰਮਾਤਮਾ ਦੇ ਦਰਸ਼ਨ ਕਰਦਾ ਹੈ। ਇਨ੍ਹਾਂ ਦਰਸ਼ਨਾਂ ਲਈ ਕੰਮ ਛੱਡ ਕੇ ਵਿਹਲੇ ਬੈਠਣ ਦੀ ਲੋੜ ਨਹੀਂ ਹੈ ਅਤੇ ਨ ਹੀ ਜੰਗਲਾਂ ਬੇਲਿਆਂ ਵਿਚ ਜਾ ਕੇ ਸਮਾਧੀਆਂ ਲਾਉਣ ਦੀ ਲੋੜ ਹੈ। ਇਹ ਦਰਸ਼ਨ ਤਾਂ ਵਿਸ਼ਵਾਸ ਨਾਲ ਨਾਮ ਸਿਮਰਨ ਕਰਦਿਆਂ ਕੀਤੇ ਜਾ ਸਕਦੇ ਹਨ। ਕਿਰਤ ਕਰਨੀ, ਨਾਮ ਜਪਣਾ ਅਤੇ ਵੰਡ ਛਕਣਾ ਇਕ ਦੂਜੇ ਦੇ ਵਿਰੋਧੀ ਨਹੀਂ ਸਗੋਂ ਇਕ ਦੂਜੇ ਦੇ ਪੂਰਕ ਹਨ।

# ਨਾਮਦੇਵ ਜੀ ਦੀ ਜਨਮ ਭੂਮੀ-ਮਹਾਂਰਾਸ਼ਟਰ

ਨਾਮਦੇਵ ਜੀ ਦਾ ਜਨਮ ਮਹਾਂਰਾਸ਼ਟਰ ਦੇ ਸੂਬੇ ਵਿਚ ਹੋਇਆ ਸੀ। ਮਹਾਂਰਾਸ਼ਟਰ, ਭਾਰਤ ਦਾ ਇਕ ਸੂਬਾ ਹੈ। ਇਸ ਦੀ ਵਰਤਮਾਨ ਰਾਜਧਾਨੀ ਬੰਬਈ ਹੈ। ਭਾਰਤ ਦੀ ਆਜ਼ਾਦੀ ਤੋਂ ਪਹਿਲਾਂ, ਇਸ ਸੂਬੇ ਦਾ ਨਾਮ ਬੰਬੇ ਪ੍ਰੈਜ਼ੀਡੈਂਸੀ ਹੁੰਦਾ ਸੀ। 1947 ਈ. ਤੋਂ ਪਿਛੋਂ ਇਹ ਸਾਰਾ ਪ੍ਰਾਂਤ ਜ਼ਿਹੜਾ ਪਹਿਲਾਂ ਬੰਬੇ ਪ੍ਰੈਜ਼ੀਡੈਂਸੀ ਅਖਵਾਉਂਦਾ ਸੀ, ਬੰਬਈ ਪ੍ਰਾਂਤ ਕਿਹਾ ਜਾਣ ਲਗ ਪਿਆ। 1961 ਈ. ਵਿਚ ਭਾਰਤ ਸਰਕਾਰ ਵਲੋਂ ਇਸ ਸੂਬੇ ਵਿਚ ਉਹ ਸਾਰੇ ਇਲਾਕੇ ਸ਼ਾਮਲ ਕਰ ਦਿਤੇ ਗਏ, ਜਿਨ੍ਹਾਂ ਵਿਚ ਮਰਾਠੀ ਬੋਲੀ ਜਾਂਦੀ ਸੀ। ਅੱਜ ਵਾਲਾ ਮਹਾਂਰਾਸ਼ਟਰ, ਪੁਰਾਤਨ ਬੰਬਈ ਪ੍ਰਾਂਤ ਨਾਲੋਂ ਵੱਡਾ ਹੈ ਕਿਉਂਕਿ ਇਸ ਵਿਚ ਸਮੁੰਦਰ ਦੇ ਕੰਢੇ ਦੇ ਨਾਲ ਵਾਲਾ, ਕਾਫੀ ਇਲਾਕਾ ਸ਼ਾਮਲ ਕਰ ਦਿੱਤਾ ਗਿਆ ਹੈ, ਜਿਸ ਨੂੰ ਕੋਂਕਨ ਦਾ ਇਲਾਕਾ ਕਿਹਾ ਜਾਂਦਾ ਸੀ। ਦਖਣ ਵਲ ਮਹਾਂਰਾਸ਼ਟਰ ਦੀ ਹੱਦ ਪੰਡਰਪੁਰ ਤਕ ਵਧਾ ਦਿੱਤੀ ਗਈ ਹੈ। ਇਸ ਵੇਲੇ ਇਸ ਸੂਬੇ ਵਿਚ ਛੱਬੀ ਜ਼ਿਲੇ ਸ਼ਾਮਲ ਹਨ।

ਇਸ ਸੂਬੇ ਦੇ ਲੋਕਾਂ ਦਾ, ਪੰਜਾਬ ਵਾਂਗ ਪ੍ਰਧਾਨ ਕਿੱਤਾ ਖੇਤੀਬਾੜੀ ਰਿਹਾ ਹੈ। ਇਸ ਵੇਲੇ ਕਾਫ਼ੀ ਕਾਰਖਾਨੇ ਇਸ ਸੂਬੇ ਵਿਚ ਲਗ ਗਏ ਹਨ। ਪ੍ਰੰਤੂ ਫਿਰ ਵੀ ਮਹਾਂਰਾਸ਼ਟਰ ਦੀ ਵਸੋਂ ਦਾ 64% ਹਿੱਸਾ ਖੇਤੀਬਾੜੀ ਵਿਚ ਲਗਾ ਹੋਇਆ ਹੈ ਅਤੇ ਕੁੱਲ ਭੂਮੀ ਦਾ 54% ਹਿੱਸਾ ਖੇਤੀਬਾੜੀ ਲਈ ਵਰਤਿਆ ਜਾ ਰਿਹਾ ਹੈ। ਮਹਾਂਰਾਸ਼ਟਰ ਦੇ ਲੋਕ, ਜਿਨ੍ਹਾਂ ਨੂੰ ਮਰਹੱਟੇ ਵੀ ਆਖਦੇ ਹਨ, ਬੜੇ ਜੰਗਜੂ ਅਤੇ ਬਹਾਦਰ ਹਨ। ਇਨ੍ਹਾਂ ਨੇ ਹਮੇਸ਼ਾਂ ਆਪਣੀ ਰੱਖਿਆ ਆਪ ਕੀਤੀ ਹੈ। ਮਹਾਂਰਾਸ਼ਟਰ ਦਾ ਇਲਾਕਾ ਪਹਿਲੀ ਵਾਰ 1310 ਈ. ਵਿਚ ਦਿੱਲੀ ਸੁਲਤਾਨ ਦੇ ਅਧੀਨ ਉਸ ਵੇਲੇ ਹੋਇਆ ਸੀ, ਜਦੋਂ ਕਿ ਬਾਕੀ ਭਾਰਤ ਵਿਚ ਸੁਲਤਾਨ ਕਾਫ਼ੀ ਚਿਰ ਪਹਿਲਾਂ

ਤੋਂ ਕਾਬਜ਼ ਹੋ ਚੁੱਕੇ ਸਨ। ਇਸ ਇਲਾਕੇ ਦੀ ਬਹੁਤੀ ਵਸੋਂ ਪਿੰਡਾਂ ਵਿਚ ਰਹਿੰਦੀ ਹੈ। ਇਥੋਂ ਦੇ ਲੋਕਾਂ ਦਾ ਧਰਮ ਵਿਚ ਬਹੁਤ ਵਿਸ਼ਵਾਸ਼ ਹੈ ਅਤੇ ਇਨ੍ਹਾਂ ਨੇ ਹਮੇਸ਼ਾ ਹੀ ਆਪਣੇ ਧਰਮ ਅਤੇ ਸਭਿਆਚਾਰ ਦੀ ਰਾਖੀ ਸਿਆਣਪ ਅਤੇ ਬਹਾਦਰੀ ਨਾਲ ਕੀਤੀ ਹੈ।

ਇਸ ਇਲਾਕੇ ਦਾ ਨਾਮ ਰਿਸ਼ੀ ਅਗਸਤ ਮੁਨੀ ਨਾਲ ਜੋੜਿਆ ਜਾਂਦਾ ਹੈ। ਹਿੰਦੀ ਵਿਸ਼ਵਕੋਸ਼ ਜਿਲਦ, ਦੂਜੀ ਪੰਨਾ 199 ਤੇ ਲਿਖਿਆ ਹੈ ਕਿ ਰਿਸ਼ੀ ਅਗਸਤ ਮੁਨੀ ਵਿੰਧ ਨੂੰ ਪਾਰ ਕਰਕੇ ਇਸ ਧਰਤੀ ਤੇ ਆਏ ਅਤੇ ਇਥੇ ਆਪਣਾ ਆਸ਼੍ਰਮ ਸਥਾਪਤ ਕੀਤਾ। ਚਾਰ ਚੁਫੇਰੇ ਜੰਗਲ ਹੀ ਜੰਗਲ ਸਨ ਅਤੇ ਸਾਰਾ ਇਲਾਕਾ ਜ਼ਹਿਰੀਲੇ ਅਤੇ ਖ਼ੂਨੀ ਜਾਨਵਰਾਂ ਨਾਲ ਭਰਿਆ ਪਿਆ ਸੀ। ਇਹ ਵੀ ਲਿਖਿਆ ਮਿਲਦਾ ਹੈ ਕਿ ਰਿਸ਼ੀ ਅਗਸਤ ਮੁਨੀ ਨੇ ਸਭ ਤੋਂ ਪਹਿਲਾਂ ਇਸ ਇਲਾਕੇ ਨੂੰ ਖਤਰਿਆਂ ਤੋਂ ਖਾਲੀ ਕਰਨ ਦਾ ਮਨ ਬਨਾਇਆ। ਇਸ ਕੰਮ ਲਈ ਰਿਸ਼ੀ ਜੀ ਨੇ 'ਪ੍ਰਧਾਨ ਨਿਸਾਚਰ' ਦੀ ਮਦਦ ਲਈ। ਜਦੋਂ ਇਹ ਇਲਾਕਾ ਕੁਝ ਸੁਰੱਖਿਅਤ ਹੋ ਗਿਆ ਤਾਂ ਹੋਰ ਬਹੁਤ ਸਾਰੇ ਰਿਸ਼ੀ, ਮੁਨੀ ਅਤੇ ਤਪੱਸਵੀ ਇਸ ਇਲਾਕੇ ਵਿਚ ਆ ਬਿਰਾਜੇ। ਇਹ ਵੀ ਵਰਣਨ ਮਿਲਦਾ ਹੈ ਕਿ ਸ੍ਰੀ ਰਾਮਚੰਦਰ ਜੀ ਨੇ ਵੀ ਇਸ ਇਲਾਕੇ ਨੂੰ ਰਾਖਸ਼ਸ਼ਾਂ ਤੋਂ ਬਚਾ ਕੇ ਪਵਿੱਤਰ ਕੀਤਾ ਸੀ। ਇਸ ਤਰ੍ਹਾਂ ਮਹਾਂਰਾਸ਼ਟਰ ਦਾ ਇਲਾਕਾ ਮੁੱਢ ਤੋਂ ਹੀ ਰਿਸ਼ੀਆਂ ਮੁਨੀਆਂ ਨਾਲ ਜੁੜਿਆ ਹੋਇਆ ਹੈ। ਰਿਸ਼ੀਆਂ ਦੀ ਇਸ ਧਰਤੀ ਨੇ ਮਹਾਨ ਸੰਤਾਂ, ਕਵੀਆਂ ਅਤੇ ਤਪੱਸਵੀਆ ਨੂੰ ਜਨਮ ਦਿੱਤਾ ਹੈ। ਇਨ੍ਹਾਂ ਸੰਤਾਂ ਮਹਾਤਮਾਵਾਂ ਦੀ ਯਾਦ ਵਿਚ ਅੱਜ ਵੀ ਇਸ ਇਲਾਕੇ ਵਿਚ ਤੀਰਥ ਸਥਾਨ ਕਾਇਮ ਹਨ। ਜਿਨ੍ਹਾਂ ਵਿਚੋਂ ਕੁਝ ਕੁ ਦਾ ਸੰਖੇਪ ਵਰਣਨ ਇਸ ਪ੍ਰਕਾਰ ਹੈ :

(ੳ) **ਤੁਲਜਾਪੁਰ**

ਇਹ ਸਥਾਨ ਉਸਮਾਨਾਬਾਦ ਜ਼ਿਲੇ ਵਿਚ ਹੈ ਅਤੇ ਇਸ ਦੀ ਪ੍ਰਸਿਧੀ ਇਥੋਂ ਦੇ ਭਵਾਨੀ ਮੰਦਰ ਕਰਕੇ ਹੈ। ਛਤਰਪੱਤੀ ਸ਼ਿਵਾਜੀ, ਇਸੇ ਮੰਦਰ ਦੇ ਪੁਜਾਰੀ ਦਸੇ ਜਾਂਦੇ ਹਨ। ਭਵਾਨੀ ਦੇਵੀ ਦਾ ਸਾਰੇ ਹੀ ਮਹਾਂਰਾਸ਼ਟਰ ਵਿਚ ਬੜਾ ਸਨਮਾਨ ਹੈ ਅਤੇ ਲੋਕ ਇਸ ਦੀ ਪੂਜਾ ਕਰਦੇ ਹਨ। ਇਹ ਉਹੀ ਦੇਵੀ ਹੈ, ਜਿਸ ਦੀ ਪ੍ਰੇਰਨਾ ਨਾਲ ਮਹਾਂਰਾਸ਼ਟਰ ਦੇ ਲੋਕਾਂ ਨੇ, ਮੁਸਲਮਾਨਾਂ ਦੀ ਹਕੂਮਤ ਦੀਆਂ, ਸ਼ਿਵਾ ਜੀ ਦੀ ਅਗਵਾਈ ਵਿਚ, ਜੜ੍ਹਾਂ ਹਿਲਾ ਦਿੱਤੀਆਂ ਸਨ। 'ਜੈ ਭਵਾਨੀ' ਮਹਾਂਰਾਸ਼ਟਰ ਦਾ ਜੰਗੀ ਨਾਹਰਾ ਹੈ।

(ਅ) **ਤੇਰ** (Ter)

ਇਹ ਸਥਾਨ ਵੀ ਉਸਮਾਨਾਬਾਦ ਜ਼ਿਲੇ ਵਿਚ ਹੀ ਕਾਇਮ ਹੈ। ਇਸ ਸਥਾਨ ਤੇ

ਮਹਾਂਰਾਸ਼ਟਰ ਦੇ ਪ੍ਰਸਿੱਧ ਭਗਤ ਗੋਰਾ ਕੁੰਭਾਰ ਦਾ ਜਨਮ ਹੋਇਆ ਸੀ। ਗੋਰਾ ਕੁੰਭਾਰ ਨਾਲ ਅੱਜ ਵੀ ਬਹੁਤ ਸਾਰੀਆਂ ਸਾਖੀਆਂ ਮਹਾਂਰਾਸ਼ਟਰ ਦੇ ਲੋਕਾਂ ਵਿਚ ਪਰਚੱਲਤ ਹਨ, ਜਿਨ੍ਹਾਂ ਤੋਂ ਇਹ ਸਾਬਤ ਹੁੰਦਾ ਹੈ ਕਿ ਉਸ ਦੇ ਭਗਤਾਂ ਦੀ ਗਿਣਤੀ ਕਾਫ਼ੀ ਸੀ ਅਤੇ ਉਹ ਆਪ ਪਹੁੰਚਿਆ ਹੋਇਆ ਭਗਤ ਸੀ। ਉਸ ਦੀ ਸਿੱਖਿਆ ਨਾਲ ਬਹੁਤ ਸਾਰੇ ਲੋਕਾਂ ਦੇ ਜੀਵਨ ਵਿਚ ਸੁਧਾਰ ਆਇਆ।

(ਣ) **ਮਾਹੁਰ**

ਇਹ ਸਥਾਨ ਨੰਦੇੜ ਜ਼ਿਲੇ ਵਿਚ ਹੈ। ਇਥੇ ਇਕ ਬਹੁਤ ਵਡਾ ਮੰਦਰ ਹੈ। ਇਸ ਬਾਰੇ ਕਿਹਾ ਜਾਂਦਾ ਹੈ ਕਿ ਇਹ ਮੰਦਰ ਰੇਨੁਕਾ ਦੇਵੀ ਦੀ ਯਾਦ ਵਿਚ ਬਨਾਇਆ ਗਿਆ ਸੀ। ਇਹ ਰੇਨੁਕਾ ਦੇਵੀ ਆਪ ਵੀ ਬੜੀ ਵੱਡੀ ਭਗਤ ਸੀ। ਪਰੰਤੂ ਬਹੁਤੇ ਲੋਕ ਰੇਨੁਕਾ ਦੇਵੀ ਨੂੰ, ਪ੍ਰਸਿੱਧ ਭਗਤ ਪਰਸ਼ੂਰਾਮ ਦੀ ਮਾਂ ਹੋਣ ਕਰਕੇ ਜਾਣਦੇ ਹਨ। ਪਰਸ਼ੂਰਾਮ ਵੱਡਾ ਯੋਧਾ ਤੇ ਭਗਤ ਹੋਇਆ ਹੈ।

ਇਨ੍ਹਾਂ ਤੋਂ ਬਿਨਾਂ ਹੋਰ ਵੀ ਬਹੁਤ ਸਾਰੇ ਧਾਰਮਿਕ ਸਥਾਨ ਹਨ ਜਿਨ੍ਹਾਂ ਨੂੰ ਤੀਰਥ ਮੰਨਕੇ ਲੋਕ ਇਨ੍ਹਾਂ ਸਥਾਨਾਂ ਦੀ ਯਾਤਰਾ ਕਰਦੇ ਹਨ। ਇਨ੍ਹਾਂ ਵਿਚੋਂ ਪੰਡਰਪੁਰ ਬਹੁਤ ਮਸ਼ਹੂਰ ਤੀਰਥ ਸਥਾਨ ਹੈ। ਇਸ ਸਥਾਨ ਨਾਲ ਭਗਤ ਨਾਮਦੇਵ ਜੀ ਦਾ ਨਾਮ ਜੁੜਿਆ ਹੋਇਆ ਹੈ। ਅੱਜ ਤਾਂ ਪੰਡਰਪੁਰ ਸ਼ਹਿਰ ਹੈ ਪਰੰਤੂ ਨਾਮਦੇਵ ਜੀ ਦੇ ਸਮੇਂ ਇਥੇ ਬਿਲਕੁਲ ਜੰਗਲ ਸੀ। ਇਸ ਦਾ ਵਰਣਨ ਪਿਛੇ ਆ ਚੁੱਕਾ ਹੈ। ਇਸ ਸ਼ਹਿਰ ਵਿਚ ਸ੍ਰੀ ਕ੍ਰਿਸ਼ਨ ਜੀ ਨਾਲ ਸੰਬੰਧਤ ਵਿੱਠਲ ਮੰਦਰ ਵੀ ਹੈ। ਜਿਥੇ ਭਗਤ ਲੋਕ ਆ ਕੇ ਸੇਵਾ ਕਰਦੇ ਅਤੇ ਖੁਸ਼ੀਆਂ ਪ੍ਰਾਪਤ ਕਰਦੇ ਹਨ। ਇਸ ਤੋਂ ਬਿਨਾਂ ਕੋਹਲਾਪੁਰ, ਅਲੰਡੀ ਅਤੇ ਦੇਹੂ ਆਦਿ ਅਜਿਹੇ ਪ੍ਰਸਿੱਧ ਤੀਰਥ ਸਥਾਨ ਹਨ ਜਿਹੜੇ ਪ੍ਰਸਿੱਧ ਸੰਤਾਂ ਭਗਤਾਂ ਦੇ ਨਾਮ ਨਾਲ ਜੁੜੇ ਹੋਏ ਹਨ। ਨੰਦੇੜ ਸਾਹਿਬ ਵੀ ਇਸੇ ਸੂਬੇ ਵਿਚ ਹੈ। ਨੰਦੇੜ ਸਾਹਿਬ, ਖਾਲਸਾ ਪੰਥ ਦਾ ਚੌਥਾ ਤਖਤ ਹੈ। ਇਸ ਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੀ ਪਵਿੱਤਰ ਛੁਹ ਪ੍ਰਾਪਤ ਹੈ। ਦਸਮ ਪਾਤਸ਼ਾਹ ਇਸੇ ਸਥਾਨ ਤੇ ਜੋਤੀ ਜੋਤਿ ਸਮਾਏ ਸਨ। ਨੰਦੇੜ ਸਾਹਿਬ, ਸਿੱਖ ਧਰਮ ਵਿਚ ਵਿਸ਼ਵਾਸ਼ ਰੱਖਣ ਵਾਲਿਆਂ ਲਈ ਅਜਿਹਾ ਤੀਰਥ ਸਥਾਨ ਮੰਨਿਆ ਜਾਂਦਾ ਹੈ, ਜਿਸ ਦੀ ਯਾਤਰਾ, ਹਰ ਇਕ ਸਿੱਖ ਲਈ, ਜੀਵਨ ਵਿਚ ਇਕ ਵਾਰ ਜ਼ਰੂਰੀ ਮੰਨੀ ਗਈ ਹੈ।

ਇਸ ਦ੍ਰਿਸ਼ਟੀਕੋਣ ਤੋਂ ਮਹਾਰਾਸ਼ਟਰ ਦੀ ਧਰਤੀ, ਸੰਤਾਂ, ਭਗਤਾਂ ਦੇ ਚਰਨਾਂ ਨਾਲ ਪਵਿੱਤਰ ਹੋਈ ਹੋਈ ਧਰਤੀ ਹੈ। ਜਿਸ ਵੇਲੇ ਨਾਮਦੇਵ ਜੀ ਹੋਏ ਹਨ, ਉਸ ਸਮੇਂ ਵੀ ਮਹਾਂਰਾਸ਼ਟਰ

ਵਿਚ ਕਾਫ਼ੀ ਗਿਣਤੀ ਵਿਚ ਸੰਤ ਭਗਤ ਕਾਇਮ ਸਨ । ਇਨ੍ਹਾਂ ਵਿਚੋਂ ਕੁਝ ਸੰਤ ਭਗਤ ਇਹ ਸਨ : ਨਵਿਰਤੀ ਨਾਥ, ਗਿਆਨੇਸ਼੍ਵਰ, ਸੋਪਾਨਦੇਵ, ਮੁਕਤਾਬਾਈ, ਵਿਸੋਬਾਖੇਚਰ, ਗੋਰਾ ਕੁੰਭਾਹਰ, ਸਾਵਤਾ ਮਾਲੀ ਅਤੇ ਨਰਹਰੀ ਸੋਨਾਰ । ਇਹ ਸਾਰੇ ਸੰਤ, ਲੋਕਾਂ ਵਿਚ ਬੜੇ ਮੰਨੇ ਪਰਮੰਨੇ ਸਨ ਅਤੇ ਇਨ੍ਹਾਂ ਦੀ ਮਾਨਤਾ ਬਹੁਤ ਦੂਰ ਦੂਰ ਤਕ ਫੈਲੀ ਹੋਈ ਸੀ । ਇਨ੍ਹਾਂ ਸਾਰੇ ਹੀ ਸੰਤਾਂ ਨੇ ਇਕ ਸ਼ਕਤੀਸ਼ਾਲੀ ਭਗਤੀ ਮੰਦਰ ਉਸਾਰਿਆ ਅਤੇ ਉਸ ਨੂੰ ਫਿਰ ਬੜੇ ਪ੍ਰੇਮ ਨਾਲ ਸ਼ਿੰਗਾਰਿਆ । ਇਸ ਭਗਤੀ ਮੰਦਰ ਦੀ ਪ੍ਰੇਰਨਾ ਨਾਲ ਲੱਖਾਂ ਹੀ ਪ੍ਰਾਣੀਆਂ ਨੇ ਜੀਵਨ ਦੀ ਅਸਲੀਅਤ ਨੂੰ ਸਮਝਿਆ । ਜਿਹੜਾ ਧਰਮ ਇਨ੍ਹਾਂ ਸੰਤਾਂ ਭਗਤਾਂ ਨੇ ਪਰਚਾਰਿਆ, ਉਹ ਅਜਿਹਾ ਧਰਮ ਮਾਰਗ ਹੈ, ਜਿਸ ਤੇ ਚਲਕੇ ਮੁਕਤੀ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ । ਇਹ ਮੁਕਤੀ, ਦੁਖਾਂ ਤੋਂ ਛੁਟਕਾਰਾ, ਕਿਰਤ ਕਰਨ ਵਿਚ ਵਿਸ਼ਵਾਸ਼ ਅਤੇ ਨਾਮ ਸਿਮਰਨ ਵਿਚ ਸ਼ਰਧਾ ਵਿਚ ਹੀ ਹੈ । ਇਸ ਦਾ ਪਰਚਾਰ ਨਾਮਦੇਵ ਜੀ ਨੇ ਕੀਤਾ ਹੈ ।

ਨਾਮਦੇਵ ਜੀ ਇਨ੍ਹਾਂ ਸੰਤਾਂ ਭਗਤਾਂ ਵਿਚੋਂ ਹੀ ਇਕ ਸਨ ਅਤੇ ਨਾਮਦੇਵ ਜੀ ਨੇ ਮਨ ਦੀ ਪਵਿੱਤਰਤਾ, ਬੋਲਣ ਦੀ ਮਿਠਾਸ ਅਤੇ ਸੁਭਾ ਦੀ ਨਿਮਰਤਾ ਤੋਂ ਇਲਾਵਾ, ਇਹ ਵੀ ਸਿੱਖਿਆ ਦਿਤੀ ਹੈ ਕਿ ਸਾਰੇ ਇਨਸਾਨ ਬਰਾਬਰ ਹਨ ਅਤੇ ਜਾਤ-ਪਾਤ ਵਿਚ ਵਿਸ਼ਵਾਸ ਨਹੀਂ ਕਰਨਾ ਚਾਹੀਦਾ । ਪਰਮਾਤਮਾ ਨਾਲ ਜੁੜੇ ਰਹਿਣ ਵਾਸਤੇ ਸਭਨਾਂ ਨਾਲ ਪਿਆਰ ਕਰਨਾ ਅਤੇ ਕਿਸੇ ਨਾਲ ਵੀ ਈਰਖਾ ਨ ਕਰਨੀ ਜ਼ਰੂਰੀ ਹੈ । ਪਰਮਾਤਮਾ ਸਭ ਥਾਈਂ ਹੈ ਅਤੇ ਸਭ ਵਿਚ ਹੈ, ਸੋ ਕਿਸੇ ਨੂੰ ਨਫਰਤ ਨਹੀਂ ਕਰਨੀ ਚਾਹੀਦੀ ।

ਨਾਮਦੇਵ ਜੀ ਦਾ ਜਨਮ ਤਾਂ ਮਹਾਂਰਾਸ਼ਟਰ ਵਿਚ ਹੀ ਹੋਇਆ ਅਤੇ ਉਨ੍ਹਾਂ ਨਾਲ ਸੰਬੰਧਤ ਧਾਰਮਿਕ ਸਥਾਨਾਂ ਦਾ ਵਰਣਨ ਉਪਰ ਕਰ ਦਿੱਤਾ ਹੈ । ਨਾਮਦੇਵ ਜੀ ਦਾ ਦਿਹਾਂਤ ਪੰਜਾਬ ਵਿਚ ਹੋਇਆ ਮੰਨਿਆ ਜਾਂਦਾ ਹੈ । ਉਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤੀ ਹੋਈ ਹੈ । ਇਸ ਤਰ੍ਹਾਂ ਨਾਮਦੇਵ ਜੀ ਮਹਾਂਰਾਸ਼ਟਰ ਵਾਂਗ ਹੀ ਪੰਜਾਬ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਹਨ ।

